ਗੁਰਚਰਨ ਸਿੰਘ ਜਸੂਜਾ

ਲਾਹੌਰ ਬੁਕ ਸ਼ਾਪ ਲੁਧਿਆਣਾ

**ਇਸੇ ਕਲਮ ਤੋਂ—**

ਇਕਾਂਗੀ ਸੰਗ੍ਰਹਿ :

ਗਊਮੁਖਾ ਸ਼ੇਰ ਮੁਖਾ

ਚਾਰ-ਦੀਵਾਰੀ (ਛਪ ਰਿਹਾ)

ਪੜਚੋਲ :

ਪੰਜਾਬੀ ਸਾਹਿੱਤਕਾਰ

## ਸਮਰਪਨ

ਸ੍ਰ: ਹੁਕਮ ਸਿੰਘ
ਡਿਪਟੀ ਸਪੀਕਰ ਲੋਕ ਸਭਾ ਨੂੰ

ਇਸ ਨਾਟਕ ਨੂੰ ਸਟੇਜ ਤੇ ਖੇਡਣ ਜਾਂ ਅਨੁਵਾਦ ਕਰਨ ਲਈ ਕਰਤਾ ਦੀ ਲਿਖਤੀ ਆਗਿਆ ਜ਼ਰੂਰੀ ਹੈ ।


ਕਰਤਾ

**ਗੁਰਚਰਨ ਸਿੰਘ ਜਸੂਜਾ**

੨੪੭੦, ਅਜਮਲ ਖਾਨ ਰੋਡ,

ਕਰੋਲ ਬਾਗ, ਨਵੀਂ ਦਿੱਲੀ

# ਪ੍ਰੇਰਨਾ

ਬਜ਼ਾਰ ਵਿੱਚ ਭੀੜ ਸੀ। ਕੂਪਨ ਵੰਡੇ ਜਾ ਰਹੇ ਸਨ। ਸੋਡੇ ਦੀਆਂ ਬੋਤਲਾਂ ਦੇ ਕੂਪਨ। ਠੰਢੀਆਂ ਮਿੱਠੀਆਂ ਸੋਡੇ ਦੀਆਂ ਬੋਤਲਾਂ, ਨਵੇਂ ਨਮੂਨੇ ਦੀਆਂ, ਸਵਾਦਲੀਆਂ। ਇਕ ਬੜੀ ਵੱਡੀ ਕੰਪਨੀ ਖੁਲ੍ਹੀ ਸੀ। ਆਪਣੇ ਸਰ-ਮਾਏ ਦੇ ਜ਼ੋਰ, ਆਪਣੀ ਇਸ਼ਤਿਹਾਰ ਬਾਜ਼ੀ ਦੇ ਜ਼ੋਰ ਕੁਝ ਦਿਨਾਂ ਵਿੱਚ ਹੀ ਸਾਰੇ ਸ਼ਹਿਰ ਤੇ ਛਾ ਗਈ ਸੀ। ਤੇ ਹੁਣ ਉਹ ਆਪਣੀ ਮਸ਼ਹੂਰੀ ਲਈ ਲੋਕਾਂ ਨੂੰ ਮੁਫ਼ਤ ਸੋਡਾ ਪਿਲਾਣ ਲਈ ਕੂਪਨ ਵੰਡ ਰਹੀ ਸੀ। ਥੋੜ੍ਹੇ ਅਰਸੇ ਵਿੱਚ ਹੀ ਇਨ੍ਹਾਂ ਨਵੀਆਂ ਸੋਡੇ ਦੀਆਂ ਬੋਤਲਾਂ ਦਾ ਨਾਂ ਬੱਚੇ ਬੱਚੇ ਦੀ ਜ਼ਬਾਨ ਤੇ ਚੜ੍ਹ ਗਿਆ ਸੀ।

ਇਸ ਦ੍ਰਿਸ਼ ਨੂੰ ਉਹ ਵੀ ਵੇਖ ਰਿਹਾ ਸੀ। ਉਹ, ਇਕ ਨਿੱਕੀ ਜਹੀ ਸੋਡਾ ਫੈਕਟਰੀ ਦਾ ਮਾਲਕ, ਜੋ ਛੋਟੀ ਜਿਹੀ ਮਸ਼ੀਨ ਨੂੰ ਹੱਥੀਂ ਚਲਾ ਕੇ ਸੋਡੇ

ਦੀਆਂ ਬੋਤਲਾਂ ਭਰਦਾ ਸੀ, ਜੋ ਕਈ ਸਾਲਾਂ ਤੋਂ ਆਪਣੇ ਮਹੱਲੇ ਦੀ ਲੋੜ ਪੂਰੀ ਕਰ ਕੇ ਆਪਣੇ ਟੱਬਰ ਦਾ ਪੇਟ ਪਾਲ ਰਿਹਾ ਸੀ । ਉਹਦੀਆਂ ਅੱਖਾਂ ਵਿੱਚ ਗ਼ਮ ਦਾ ਝਲਕਾਰਾ ਸੀ ।

"ਹੁਣ ਸਾਥੋਂ ਸੋਡਾ ਕੌਣ ਲਏਗਾ ?" ਉਹਨੇ ਆਪਣੇ ਸਿਰ ਨੂੰ ਖੁਰਕਦਿਆਂ ਹੌਲੀ ਜਿਹਾ ਕਿਹਾ । ਉਹਦੀ ਅਵਾਜ਼ ਵਿੱਚ ਡੁਬਡੁਬਾ ਰਹੀ ਸੀ ਨਿਰਾਸਤਾ ਤੇ ਵੱਡੇ ਸਰਮਾਏ ਦੇ ਮੁਕਾਬਲੇ ਵਿੱਚ ਘਰੋਗੀ ਦਸਤਕਾਰੀ ਵਾਲੇ ਦੀ ਬੇਬੱਸੀ । ਆਉਣ ਵਾਲੇ ਆਰਥਕ-ਸੰਕਟ ਦਾ ਸਹਿਮ ਉਹਦੀਆਂ ਆਦਰਾਂ ਖਿੱਚਦਾ ਜਾਪਦਾ ਸੀ ।

"ਹੁਣ ਸਾਥੋਂ ਸੋਡਾ ਕੌਣ ਲਏਗਾ"–ਛੋਟੇ ਜਿਹੇ ਦਸਤਕਾਰ ਦੇ ਇਨ੍ਹਾਂ ਲਫ਼ਜ਼ਾਂ ਨੇ ਮੇਰੇ ਦਿੱਲ ਤੇ ਕਾਰੀ ਸੱਟ ਮਾਰੀ । ਮੈਨੂੰ ਇਉਂ ਜਾਪਿਆ ਜਿਵੇਂ ਉਹ ਕਿਸੇ ਜਾਬਰ ਮੱਕੜੀ ਦੇ ਜਾਲ ਵਿੱਚ ਫਸਿਆ ਕੋਈ ਮਾਸੂਮ ਕੀੜਾ ਹੋਵੇ ।

ਵੱਡੇ ਸਰਮਾਏ ਨੇ ਘਰੋਗੀ ਦਸਤਕਾਰੀਆਂ ਦਾ ਗਲਾ ਘੁੱਟ ਦਿਤਾ ਹੈ । ਵੱਡੀਆਂ ਮਿੱਲਾਂ ਨਾਲ ਇਸ ਕੰਪੀਟੀਸ਼ਨ ਵਿੱਚ ਅਨੇਕਾਂ ਦੇ ਕੰਮ ਕਾਰ ਮੂਧੇ ਹੋ ਚੁੱਕੇ ਹਨ । ਅਨੇਕਾਂ ਛੋਟੇ ਛੋਟੇ ਦਸਤਕਾਰਾਂ ਦੇ ਹੱਥੋਂ ਰੁਜ਼ਗਾਰ ਖਿਚਿਆ ਜਾ ਚੁੱਕਾ ਹੈ ਤੇ ਵੱਡੀਆਂ ਵੱਡੀਆਂ ਮਿੱਲਾਂ ਵਾਲੇ ਸਰਮਾਏਦਾਰਾਂ ਦੀਆਂ ਤਜੌਰੀਆਂ ਦਿਨ-ਬਦਿਨ ਭਰ ਰਹੀਆਂ ਹਨ ।

ਇਹ ਨਾਟਕ ਇਸੇ ਆਰਥਕ ਘੋਲ ਦਾ ਪ੍ਰਗਟਾਵਾ ਹੈ । ਇਸਦੇ ਸਾਰੇ ਦੇ ਸਾਰੇ ਪਾਤਰ ਇਸ ਆਰਥਕ ਘੋਲ ਵਿੱਚੋਂ ਲਏ ਗਏ ਹਨ ।

ਸਰਮਾਏਦਾਰ ਮੱਕੜੀ ਵਾਂਗ ਆਪਣਾ ਜਾਲ ਬੁਣਦਾ ਜਾਂਦਾ ਹੈ, ਬੁਣਦਾ ਜਾਂਦਾ ਹੈ । ਉਹ ਘਰੋਗੀ ਦਸਤਕਾਰੀ ਨੂੰ ਖਤਮ ਕਰਦਾ ਹੈ ਫੇਰ ਬਨਾਉਟੀ ਤੰਗੀਆਂ ਪੈਦਾ ਕਰਕੇ ਲੋਕਾਂ ਨੂੰ ਲੁੱਟਦਾ ਹੈ । ਗਰੀਬ ਦੀਆਂ

ਮਜਬੂਰੀਆਂ ਤੋਂ ਫੈਦਾ ਉਠਾ ਕੇ ਉਹ ਕਰੜੇ ਵਿਆਜ ਵਸੂਲ ਕਰਦਾ ਤੇ ਆਪਣੇ ਹੱਥ ਮਜਬੂਤ ਕਰਨ ਲਈ, ਕਾਨੂੰਨ ਨੂੰ ਧੋਖਾ ਦੇਣ ਲਈ, ਝੂਠੀਆਂ ਰਸੀਦਾਂ ਲਿਖਾਂਦਾ ਹੈ । ਇਸ ਜਾਲ ਵਿੱਚ ਫਸਿਆ ਵਿਚਾਰਾ ਸ਼ਿਕਾਰ ਉਭਾਸਰ ਨਹੀਂ ਸਕਦਾ—ਫਸੀ ਤੇ ਫਟਕਣ ਕੀ ! ਸ਼ੇਕਸਪੀਅਰ ਦੇ ਡਰਾਮੇ 'ਮਰਚੈਂਟ ਆਫ਼ ਵੀਨਸ' ਵਿੱਚ ਸ਼ਾਈਲਾਕ ਆਪਣੀ ਅਸਾਮੀ ਦੀ ਹਿੱਕ ਤੋਂ ਅੱਧ ਸੇਰ ਮਾਸ ਵੱਢ ਲੈਣ ਦਾ ਅਸ਼ਟਾਮ ਲਿਖਵਾਂਦਾ ਹੈ। ਇਹ ਕਈ ਸੌ ਸਾਲ ਪੁਰਾਣੀ ਗੱਲ ਹੈ । ਅਜ ਦੇ ਸਰਮਾਏਦਾਰ ਨੂੰ ਵੇਖਕੇ ਅਸੀਂ ਕਹਿ ਸਕਦੇ ਹਾਂ—ਸ਼ਾਈਲਾਕ ਅਜੇ ਮੋਇਆ ਨਹੀਂ । ਉਹ ਹੋਰ ਵੀ ਕਰੜਾ ਰੂਪ ਧਾਰ ਕੇ ਸਾਡੇ ਸਾਹਮਣੇ ਹੈ ਤੇ ਉਸਦੇ ਮੱਕੜ-ਜਾਲ ਦੀਆਂ ਤਾਰਾਂ ਨੂੰ ਅਸੀਂ ਆਪਣੇ ਪੈਰਾਂ ਵਿੱਚ ਰੜਕਦਾ ਮਹਿਸੂਸ ਕਰ ਸਕਦੇ ਹਾਂ ।

ਇਸ ਆਰਥਕ ਘੋਲ ਵਿੱਚ ਗਰੀਬ ਹੋਰ ਗਰੀਬ ਹੋ ਰਿਹਾ ਹੈ, ਅਮੀਰ ਹੋਰ ਅਮੀਰ ਹੁੰਦਾ ਜਾ ਰਿਹਾ ਹੈ। ਇਕ ਜਣਾ ਸੁੱਕਦਾ ਜਾ ਰਿਹਾ ਹੈ, ਦੂਜਾ ਫੁਲਦਾ ਜਾ ਰਿਹਾ ਹੈ। ਤਾਂ ਸੁਖੀ ਕੌਣ ਹੈ ? ਕੋਈ ਨਹੀਂ । ਦੋਵੇਂ ਹੀ ਆਪੋ ਆਪਣੀ ਅਵਸਥਾ ਤੋਂ ਤੰਗ ਹਨ। ਇਕ ਪਾਸੇ ਗਰੀਬ ਭੁੱਖ ਦੇ ਦੁੱਖੋਂ ਜਾਨ ਦੇ ਰਿਹਾ ਹੈ ਦੂਜੇ ਪਾਸੇ ਅਮੀਰ ਆਪਣੇ ਦੇ ਹਾੜਬੇ ਤੇ ਮਜ਼ਦੂਰ ਦੀ ਜਾਗ੍ਰਿਤੀ ਨੇ ਉਸਦੀਆਂ ਰਾਤਾਂ ਦੀ ਨੀਂਦ ਹਰਾਮ ਕਰ ਛੱਡੀ ਹੈ।

ਇਹ ਕਾਣੀ ਵੰਡ ਦਾ ਰੋਗ ਹੈ। ਬਜਾਏ ਇਸਦੇ ਕਿ ਕੋਈ ਭੁੱਖ ਦੇ ਦੁੱਖੋਂ ਮਰ ਜਾਏ ਜਾਂ ਕਿਸੇ ਦਾ ਪੇਟ ਪਾਟਣ ਤੇ ਆ ਜਾਏ, ਚੰਗਾ ਇਹੀ ਹੈ ਕਿ ਭਾਰ ਨੂੰ ਸਾਵਾਂ ਕਰ ਦਿਤਾ ਜਾਏ। ਨਾਟਕ ਦਾ ਪਾਤਰ ਦੂਲੀ ਹਕੀਮ ਇਕ ਅਜਿਹੇ ਰਾਹ ਵੱਲ ਇਸ਼ਾਰਾ ਕਰਦਾ ਹੈ । ਉਹ ਰਾਹ ਜਿਸ ਤੇ ਚਲ ਕੇ ਅਸੀਂ 'ਸੋਸ਼ਲਿਸਟ ਪੈਟਰਨ' ਦੀ ਸੁਸਾਇਟੀ ਦੇ ਨਿਸ਼ਾਨੇ ਤਕ ਅੱਪੜ ਸਕਦੇ ਹਾਂ। ਦੇਸ਼ ਦੀ ਸਰਕਾਰ ਅਮੀਰਾਂ ਤੇ ਬਹੁਤਾ ਟੈਕਸ ਲਾ ਕੇ ਅਰ ਗਰੀਬਾਂ ਦੀ ਮਦਦ ਕਰ ਕੇ ਦੋਹਾਂ ਧਿਰਾਂ ਨੂੰ ਸੁਖੀ ਕਰ ਸਕਦੀ ਹੈ ।

ਪ੍ਰੋ: ਈਸ਼ਵਰ ਚੰਦਰ ਨੰਦਾ ਜੀ ਦਾ ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਨੇ ਆਪਣਾ ਕੀਮਤੀ ਵਕਤ ਦੇ ਕੇ ਇਸ ਨਾਟਕ ਨੂੰ ਸੁਣਿਆਂ ਤੇ ਕੁਝ ਇਕ ਜ਼ਰੂਰੀ ਸੁਝਾਉ ਦਿਤੇ । ਸ੍ਰੀ ਵੇਦ ਪ੍ਰਕਾਸ਼ ਸ਼ਰਮਾ, ਸ੍ਰ: ਪਿਆਰਾ ਸਿੰਘ, ਸ੍ਰ: ਹਰਚਰਨ ਸਿੰਘ ਚੱਠਾ, ਸ੍ਰ: ਗੁਰਦੀਪ ਸਿੰਘ ਤੇ ਸ੍ਰੀ ਓਮ ਪ੍ਰਕਾਸ਼ ਬਜਾਜ ਦਾ ਵੀ ਧੰਨਵਾਦ ਕਰਨਾ ਜ਼ਰੂਰੀ ਸਮਝਦਾ ਹਾਂ ਜਿਨ੍ਹਾਂ ਨੇ ਛਪਣ ਤੋਂ ਪਹਿਲਾਂ ਇਸ ਨਾਟਕ ਨੂੰ ਸੁਣਕੇ ਆਪਣੀਆਂ ਸਲਾਹਵਾਂ ਦਿਤੀਆਂ ।

ਮੇਰੇ ਪਹਿਲੇ ਇਕਾਂਗੀ ਸੰਗ੍ਰਹਿ 'ਗਊ ਮੁਖਾ ਸ਼ੇਰ ਮੁਖਾ' ਦੀ ਪਾਠਕਾਂ ਤੇ ਵਿਦਵਾਨਾਂ ਵਲੋਂ ਜਿਹੜੀ ਸ਼ਾਲਾਘਾ ਤੇ ਹੌਸਲਾ ਅਫਜ਼ਾਈ ਹੋਈ ਹੈ, ਉਸਦਾ ਮੈਂ ਅਤੀ ਧੰਨਵਾਦੀ ਹੈ। 'ਮੱਕੜੀ ਦਾ ਜਾਲ' ਲਿਖਣ ਵਿੱਚ ਮੈਂ ਕਿਸ ਹੱਦ ਤਕ ਸਫਲ ਹੋ ਸਕਿਆ ਹਾਂ ਇਸਦਾ ਅੰਦਾਜ਼ਾ ਪਾਠਕ ਖੁਦ ਹੀ ਲਗਾ ਸਕਦੇ ਹਨ। ਇਸ ਸੰਬੰਧੀ ਪਾਠਕਾਂ, ਵਿਦਵਾਨਾਂ ਤੇ ਸਾਹਿੱਤ ਪੜਚੋਲੀਆਂ ਦੀਆਂ ਅਮੋਲਕ ਰਾਵਾਂ ਨੂੰ ਮੈਂ ਜੀ ਆਇਆਂ ਕਹਾਂਗਾ ।

੨੪੭੦, ਅਜਮਲ ਖਾਂ ਰੋਡ,
ਕਰੋਲ ਬਾਗ

ਗੁਰਚਰਨ ਸਿੰਘ ਜਸੂਜਾ


੨੫.੫.੫੭

———

## ਸਥਾਨ

ਪੰਜਾਬ ਦਾ ਇਕ ਕਸਬਾ ਦੀਨਾ ਨਗਰ

## ਪਹਿਲਾ ਐਕਟ

ਮੁੱਖੇ ਸਾਬਣ ਵਾਲੇ ਦੀ ਹੱਟੀ

## ਦੂਜਾ ਐਕਟ

ਪਹਿਲੇ ਐਕਟ ਤੋਂ ਤਿੰਨ ਮਹੀਨੇ ਬਾਅਦ
ਗਾਧੂ ਸ਼ਾਹ ਦਾ ਘਰ

## ਤੀਜਾ ਐਕਟ

ਦੂਜੇ ਐਕਟ ਤੋਂ ਇਕ ਸਾਲ ਬਾਅਦ
ਦੁੱਲੀ ਹਕੀਮ ਦੀ ਹੱਟੀ

## ਪਾਤਰ

ਸੁੱਖਾ ਸਾਬਣ ਵਾਲਾ
ਧੰਨੋ
ਫੌਜਾ ਤੇੱਲੀ
ਦੁੱਨੀ ਹਕੀਮ
ਰਾਧੂ ਸ਼ਾਹ
ਸੰਤੂ
ਰਾਮੇ ਸ਼ਾਹ
ਬੂੜਾ
ਇਕ ਮਰੀਜ਼ ਇਸਤਰੀ

ਸੱਤ ਮਰਦ
ਦੋ ਇਸਤਰੀਆਂ

# ਮੱਕੜੀ ਦਾ ਜਾਲ

## ਪਹਿਲਾ ਐਕਟ

ਦੀਨਾ ਨਗਰ

ਲਹੁਢੇ ਪਹਿਰ ਦਾ ਵੇਲਾ। ਸੁੱਖੇ ਸਾਬਣ ਵਾਲੇ ਦੀ ਹੱਟੀ।

ਹੱਟੀ ਦੀਆਂ ਕੰਧਾਂ ਕਸਮੈਲੀਆਂ ਹਨ। ਮਲੂਮ ਹੁੰਦਾ ਹੈ ਕਲੀ ਕਰਾਇਆਂ ਮੁਦਤਾਂ ਹੋ ਗਈਆਂ ਹਨ। ਹੱਟੀ ਵਿੱਚ ਸਾਬਣ ਬਨਾਉਣ ਦਾ ਸਾਮਾਨ ਖਿਲਰਿਆ ਪਿਆ ਹੈ। ਇਕ ਵੱਡਾ ਸਾਰਾ ਪਿੱਤਲ ਦਾ ਭਾਂਡਾ ਹੈ, ਉਸ ਵਿੱਚ ਇਕ ਲੰਮਾ ਸਾਰਾ ਵਾਂਸ ਪਿਆ ਹੈ ਜਿਸ ਵਿੱਚ ਸਾਬਣ ਘੋਟਦੇ ਹਨ। ਕੁਝ ਲੱਕੜੀ ਦੇ

ਚੌਖਟੇ ਪਏ ਹਨ, ਕੁਝਤੇਲ ਦੇ ਖਿੰਦੇ ਪੀਪੇ ਨਜ਼ਰ ਆ ਰਹੇ ਹਨ। ਇਕ ਨੁੱਕਰ ਵਿਚ ਬੋਰੀ ਅੱਧ ਖੁਲ੍ਹੀ ਪਈ ਹੈ, ਜਿਸ ਵਿਚੋਂ ਚਿਟਾ ਚਿਟਾ ਸੋਪ-ਸਟੋਨ ਪੌਡਰ ਲਿਸ਼ਕ ਰਿਹਾ ਹੈ। ਇਕ ਅਲਮਾਰੀ ਸਾਹਮਣੀ ਕੰਧ ਨਾਲ ਹੈ। ਅਲਮਾਰੀ ਦੇ ਬੂਹੇ ਨਹੀਂ, ਸਿਰਫ਼ ਖਾਨੇ ਪਏ ਹਨ। ਇਨ੍ਹਾਂ ਖਾਨਿਆਂ ਵਿੱਚ ਦੋ ਤਿੰਨ ਰੰਗ ਦਾ ਸਾਬਣ ਜੋੜਿਆ ਪਿਆ ਹੈ। ਅਲਮਾਰੀ ਦੇ ਅੱਗੇ ਫਰਸ਼ ਤੇ ਤੱਕੜੀ ਵੱਟੇ ਪਏ ਹਨ। ਸਾਹਮਣੀ ਕੰਧ ਵਿੱਚ ਖੱਬੇ ਪਾਸੇ ਇਕ ਦਰਵਾਜ਼ਾ ਅੱਧ ਖੁਲ੍ਹਾ ਹੈ। ਇਹ ਰਸਤਾ ਅੰਦਰ ਸੁੱਖੇ ਦੇ ਘਰ ਵਲ ਖੁਲ੍ਹਦਾ ਹੈ। ਹੱਟੀ ਦਾ ਵੱਡਾ ਬੂਹਾ ਸੱਜੇ ਬੰਨੇ ਹੈ। ਇਹ ਨਜ਼ਰੋਂ ਓਹਲੇ ਹੈ।

ਸੁੱਖਾ ਹੱਟੀ ਤੇ ਬੈਠਾ ਹੈ। ਉਹ ਅੱਧਖੜ ਉਮਰ ਦਾ ਆਦਮੀ ਹੈ। ਦਾਹੜੀ ਦੇ ਵਾਲ ਕਰੜ ਬਰੜੇ ਹਨ, ਕਸਮੈਲੇ ਕਪੜੇ ਪਾਏ ਹਨ ਸਿਰ ਤੇ ਪੱਗ ਲਪੇਟੀ ਹੈ। ਸੋਚੀਂ ਪਿਆ ਜਾਪਦਾ ਹੈ। ਸੁੱਖਾ ਉਠ ਕੇ ਬੂਹੇ ਕੋਲ ਜਾਂਦਾ ਹੈ ਤੇ ਅਵਾਜ਼ ਮਾਰਦਾ ਹੈ।

ਸੁੱਖਾ–ਧੰਨੋ ... ...ਏ ਧੰਨੋ!

ਧੰਨੋ–(ਅੰਦਰੋਂ ਈ) ਤੇਜੋ ਦਾ ਬਾਪੂ, ਆਈ।

[ਧੰਨੋ ਬਾਹਰ ਆਉਂਦੀ ਹੈ। ਉਹ ਵੀ ਅੱਧਖੜ ਜਿਹੀ ਔਰਤ ਹੈ। ਮੈਲੇ ਜਿਹੇ ਗੂੜ੍ਹੇ ਰੰਗ ਦੇ ਕਪੜੇ ਪਾਏ ਹੋਏ ਹਨ।]

ਧੰਨੋ- ਕੀ ਆਖਿਆ ਈ, ਤੇਜੋ ਦਾ ਬਾਪੂ?

ਸੁੱਖਾ--ਮੈਂ ਕਿਹਾ, ਕੀ ਪਈ ਕਰਨੀ ਏਂ ?

ਧੰਨੋ–ਮੈਂ ਤਾਂ ਅੱਗ ਭਖਾਣ ਲਗੀ ਆਂ ਤੇ ਤੇਜੋ ਦਾਲ ਵਿਚੋਂ ਰੋੜ ਪਈ ਚੁਗਦੀ ਏ। ਮੁੰਗੀ ਦੀ ਦਾਲ ਧਰਨ ਲਗੀ ਆਂ !

ਸੁੱਖਾ--ਮੁੰਗੀ ਦੀ ਦਾਲ ?

ਧੰਨੋ--ਆਹੋ ! ਹਕੀਮ ਨੂੰ ਕੁੜੀ ਦਾ ਹੱਥ ਵਿਖਾ ਕੇ ਲਿਆਈ ਆਂ, ਉਹਨੇ ਕਿਹੈ ਮੁੰਗੀ ਦੀ ਦਾਲ ਨਾਲ ਸੇਕਵਾਂ ਫੁਲਕਾ ਖਾ ਲਵੇ।

ਸੁੱਖਾ--ਕੀ ਆਖਦੈ ਢੁੱਠੀ ਹਕੀਮ ?

ਧੰਨੋ--ਆਖਣਾ ਕੀ ਸੂ, ਸਿਰ ਜਣਦਿਆਂ ਦਾ ? ਉਹਦੀਆਂ ਤਾਂ ਆਪਣੀਆਂ ਗੱਲਾਂ ਨਹੀਂ ਮੁਕਦੀਆਂ। ਨਾਲੇ ਨਬਜ਼ ਵੇਖਦਾ ਰਹੇਗਾ ਨਾਲੇ ਗੱਪਾਂ ਮਾਰੀ ਜਾਏਗਾ। ਮੈਂ ਜੀ ਰਾਮੂ ਖਟੀਕ ਨੂੰ ਹੈਜ਼ੇ ਤੋਂ ਬਚਾਇਆ। ਮੈਂ ਜ਼ੀ ਸੰਤਾ ਸਿਹੁੰ ਲੰਬਰਦਾਰ ਦਾ ਦਮਾ ਠੀਕ ਕੀਤਾ। ਬਸ ਜੀ ਮੈਂ ਇਕੋ ਪੁੜੀ ਦਿਤੀ ਤੇ ਬਚਨੇ ਲੁਹਾਰ ਦੀ ਬਾਰਾਂ ਸਾਲ ਪੁਰਾਣੀ ਬਵਾਸੀਰ ਠੀਕ ਹੋ ਗਈ...... ਤੇ ਆਪ ਅੱਠੇ ਪਹਿਰ ਹੀ ਖਹੂੰ ਖਹੂੰ ਕਰਦਾ ਰਹਿੰਦੈ।

ਸੁੱਖਾ–ਤੂੰ ਦੁਆਈ ਲੈ ਆਈ ਏਂ ?

ਧੰਨੋ–ਬੱਸ ਦੁਆਈ ਦੇ ਵਿਤੀ ਸੂ। ਪੁੱਛਦੀ ਰਹੀਆਂ ਤਾਪ ਗਰਮੀ ਦਾ ਏ ਕਿ, ਵਾ ਲੱਗ ਗਈ ਸੂ ? ਕੁੜੀ ਨੂੰ ਕਿਤੇ ਪਿੱਤ ਤਾਂ ਨਹੀਂ ਪੈ ਗਏ ? ... ... ਪਰ ਉਹਨੇ ਗੋਲਿਆਂ ਈ ਨਹੀਂ। ਤੇ ਜੇ ਪੁੱਛ ਬੈਠੀ ਆਂ ਖਾਣਾ ਪੀਣਾ ਕੀ ਏ ਤਾਂ ਬਸ ਚਾਬੀ ਓ ਲੱਗ ਗਈ। (ਹਕੀਮ ਦੀ ਰੀਸੇ ਜਲਦੀ ਜਲਦੀ ਬੋਲਦੀ ਹੈ) ...... ਘੀਆ ਖਾਓ। ਦਾਲ ਟੀਂਡੇ ਖਾਓ। ਤੋਰੀ ਖਾਓ। ਸ਼ਲਗਮ ਖਾਓ। ਮੁੰਗੀ ਦੀ ਖਾਓ। ਪਾਲਕ ਦਾ ਸਾਗ ਖਾਓ। ਖੱਟਾ ਨਾ ਖਾਓ। ਆਚਾਰ ਨਾ ਖਾਓ। ਤੇਲ ਨਾ ਖਾਓ। ਕਚਾਲੂ ਨਾ ਖਾਓ। ਅਰਬੀ, ਮਾਂਹ ਦੀ ਦਾਲ, ਗੋਲ ਗੱਪੇ, ਇੰਮਲੀ ਦੀ ਚਾਟ ਨਾ ਖਾਓ।

ਸੁੱਖਾ–(ਜ਼ਰਾ ਹਸਦਾ ਹੋਇਆ) ਤੂੰ ਵੀ ਵਾਹਵਾ ਘੋਟਾ ਲਾ ਲਿਐ ਤੇਜੋ ਦੀ ਬੇਬੇ।

ਧੰਨੋ–ਬੜੀ ਜਲਦੀ ਜਲਦੀ ਬੋਲਦੈ ਤੇ ਸਭ ਨੂੰ ਇਕੋ ਜਿਹੀ ਗੱਲ ਦਸੀ ਜਾਂਦੈ।

ਸੁੱਖਾ–ਇਹ ਤਾਂ ਉਹਦੀ ਆਦਤ ਐ, ਪਰ ਹੈ ਸਿਆਣਾ। ਸਾਰੇ ਦੀਨਾ ਨਗਰ ਵਿੱਚ ਮਸ਼ਹੂਰ ਏ।

ਧੰਨੋ–ਇਕੋ ਨੁਕਸ ਏ, ਜਿਹੜੀ ਗੱਲ ਸ਼ੁਰੂ ਕਰ ਲਵੇ ਫੇਰ ਖਹਿੜਾ ਨਹੀਂ ਛਡਦਾ। ਜੇ ਹਰੜਾਂ ਦੀ ਸਿਫਤ ਸੁਣਾਨ

ਲਗਦੈ ਤਾਂ ਸੁਣਾਈ ਓ ਜਾਂਦਾ ਜੇ ਗਾਜਰ ਦੇ ਗੁਣ
ਗਾਣ ਲਗਦੈ ਤਾਂ ਗਾਈ ਓ ਜਾਂਦੈ ।

ਸੁੱਖਾ–ਹੱਛਾ ਹੁਣ ਤੂੰ ਛੱਡ ਇਹ ਰਾਮ ਕਹਾਣੀ । ਜਾ ਕੇ
ਰੋਟੀ ਪੱਕਾ । ਮੈਨੂੰ ਤਾਂ ਡਾਹਡੀ ਭੁੱਖ ਲਗੀ ਏ ।

ਧੰਨੋ–ਚੱਲੀ ਆਂ । ਮਿੰਟਾਂ 'ਚ ਰੋਟੀ ਤਿਆਰ ਲੈ ।...(ਜਾਂਦੀ ਹੋਈ
ਰੁੱਕ ਕੇ)ਨਾਲੇ ਮੈਂ ਕਿਹਾ ਅੱਜ ਦੁਪਹਿਰੇ ਮੈਂ ਸਾਬਣ ਵਾਲੇ
ਹੌਦੇ ਕੱਸ ਛੱਡੇ ਨੇ। ਕੋਨਿਆਂ ਤੇ ਗਾਚਨੀ ਦੀਆਂ ਲੀਰਾਂ ਵੀ
ਲਗਾ ਛਡੀਆਂ ਨੇ । ਐਤਕੀ ਨਹੀਂ ਕੋਈ ਵੀ ਹੌਦਾ ਚੋਂਦਾ।
ਤੂੰ ਸਵੇਰੇ ਉਠ ਕੇ ਸਾਬਣ ਦਾ ਘਾਣ ਪਾ ਲਵੀਂ ਤੇ
ਪਰਸੋਂ ਦੁਪਹਿਰੇ ਮੈਂ ਸਾਬਣ ਦੀ ਛਿਲਾਈ ਕਰ ਕੇ
ਗਾਚੀਆਂ ਕੱਟ ਦਿਆਂਗੀ ।

ਸੁੱਖਾ–ਸਾਬਣ ਹੋਰ ਕਾਹਦੇ ਲਈ ਬਨਾਣਾ ਏ । ਅਜੇ ਤਾਂ
ਬਦੇਰਾ ਬਣਿਆਂ ਪਿਐ । ਪਹਿਲਾ ਈ ਨਹੀਂ ਵਿਕਦਾ ।

ਧੰਨੋ–ਮੈਂ ਤਾਂ ਆਪ ਬੜੀ ਹਰਾਨ ਆਂ ਤੇਜੋ ਦਾ ਬਾਪੂ । ਹੋ ਕੀ
ਗਿਐ ? ਅੱਗੇ ਤੂੰ ਦੂਜੇ ਤੀਜੇ ਦਿਨ ਸਾਬਣ ਦਾ
ਘਾਣ ਪਾ ਲੈਂਦਾ ਸੈਂ, ਪਰ ਹੁਣ ਕਿੰਨੇ ਈ ਦਿਨ
ਲੰਘ ਜਾਂਦੇ ਨੇ। ਖਵਰੇ ਲੋਕਾਂ ਕਪੜੇ ਧੋਣੇ ਛੱਡ ਦਿਤੇ
ਨੇ ਜੋ ਸਾਬਣ ਦੀ ਲੋੜ ਨਹੀ ਪੈਂਦੀ ।

ਸੁੱਖਾ–ਇਸੇ ਕੰਮ ਵਿਚੋਂ ਚਾਰ ਛਿੱਲੜ ਜੋੜ ਕੇ ਵੱਡੀ ਕੁੜੀ ਦੇ
ਹੱਥ ਪੀਲੇ ਕੀਤੇ ਸਨ । ਵਾਹਵਾ ਸਾਰਾ ਕੰਮ ਸਿਰੇ

ਚੜ੍ਹ ਗਿਆ ਸੀ ਤੇ ਕੁੜੀ ਟਿਕਾਣੇ ਲੱਗ ਗਈ ਸੀ।
ਪਰ ਹੁਣ ਤੇਜੋ ਵੱਲ ਵੇਖ ਕੇ ਦਿਲ ਨੂੰ ਡੋਬੂ ਪੈਂਦੇ ਨੇ।

ਧੰਨੋ—ਤੇਜੋ ਦੇ ਸਹੁਰੇ ਵੀ ਘੜੀ ਮੁੜੀ ਸੁਨੇਹਾ ਭੇਜ ਦੇਂਦੇ ਨੇ ਕਿ ਵਿਆਹ ਦਿਓ।

ਸੁੱਖਾ—ਅੱਜ ਰਾਤੀ ਮੈਨੂੰ ਸੁਫਨਾ ਵੀ ਬੜਾ ਭੈੜਾ ਆਇਐ।

ਧੰਨੋ—ਹਾਇਐ! ਉਹ ਕੀ?

ਸੁੱਖਾ—ਕੀ ਵੇਖਨਾਂ ਸਾਡੇ ਸਾਹਮਣੇ ਸਾਬਣ ਦੀ ਇਕ ਹੋਰ ਹੱਟੀ ਨਿਕਲ ਆਈ ਏ।

ਧੰਨੋ—ਲੈ, ਫੇਰ ਕੀ ਹੋਇਆ। ਉਹਨੇ ਆਪਣੀ ਕਿਸਮਤ ਖਾਣੀ ਏ, ਅਸਾਂ ਆਪਣੀ।

ਸੁੱਖਾ—ਸੁਣੇਂ ਵੀ। ਉਹਦਾ ਸਾਬਣ ਸਾਡੇ ਨਾਲੋਂ ਸਸਤਾ ਤੇ ਵਧੀਆ ਏ। ਸਾਰੇ ਲੋਕੀ ਓਧਰ ਨੂੰ ਤੁਰੇ ਜਾਂਦੇ ਨੇ ਤੇ ਮੈਂ ਵਿਹਲਾ ਬੈਠਾ ਮੂੰਹ ਪਿਆ ਤਕਨਾ।

ਧੰਨੋ—ਇਹ ਤਾਂ ਐਵੇਂ ਤੇਰੇ ਮਨ ਦਾ ਵਹਿਮ ਏ ਤੇਜੋ ਦਾ ਬਾਪੂ। ਅਜ ਕਲ ਮੰਦਾ ਜੁ ਹੋਇਆ। ਕੋਈ ਨਹੀਂ, ਸਾਰੇ ਦਿਨ ਇਕੋ ਜਿਹੇ ਥੋੜੇ ਰਹਿੰਦੇ ਨੇ।

ਸੁੱਖਾ—ਹੋਰ ਤੇ ਹੋਰ ਰਾਧੂ ਸ਼ਾਹ ਨੇ ਜਾਨ ਖਾ ਛੱਡੀ ਏ। ਜਦੋਂ ਬੋਲਦੈ ਜੀਅ ਸਾੜ ਛੱਡਦੈ। ਉਹਦਾ ਦੋ ਮਹੀਨਿਆਂ ਦਾ ਕਰਾਇਆ ਸਿਰ ਤੇ ਹੋ ਚੁਕਾ ਏ।

ਧੰਨੋ–ਸ਼ਾਹ ?...... ਸ਼ਾਹ ਤਾਂ ਨਿਰਾ ਪੈਸੇ ਦਾ ਪੁੱਤਰ ਏ । ਇਨ-
ਸਾਨੀਅਤ ਤਾਂ ਉਹਦੇ ਨੇੜੇ ਨਹੀਂ ਢੁੱਕੀ । ਸੁਣਿਐ ਉਹਦੀ
ਪਹਿਲੀ ਵਹੁਟੀ ਦਾਜ ਦੌਣ ਘੱਟ ਲਿਆਈ ਸੀ ।
ਉਹਨੂੰ ਤੰਗ ਕਰ ਕਰ ਕੇ ਮਾਰ ਛਡਿਆ ਸਾ ਸੂ ...... ਹੁਣ
ਦੌਲਤ ਨੂੰ ਛਾਤੀ ਤੇ ਰੱਖ ਕੇ ਮਰੇਗਾ । ... ਨੀਚ ! ਵਿਆਜ
ਦਾ ਪੈਸਾ ਖਾ ਖਾ ਕੇ ਫੁਲਦਾ ਜਾਂਦੈ । ਐਡੀ ਗੋਗੜ ਵਧਾ
ਲਈ ਸੂ ।

ਸੁੱਖਾ–ਉਹ ਵੀ ਹੁਣ ਖਹਿੜੇ ਪੈ ਗਿਐ । ਕਿੰਨਾ ਕੁ ਚਿਰ
ਲਾਰੇ ਲਾਈ ਜਾਵਾਂਗੇ। ਸੋਚਦਾ ਸਾਂ ਕੁਝ ਮਾਲ ਵਿਕ
ਜਾਂਦਾ ਤਾਂ ਚਾਰ ਪੈਸੇ ਹੱਥ ਵਿੱਚ ਆਉਂਦੇ ... ... ਹਛਾ,
ਤੂੰ ਅੰਦਰ ਚਲ ਕੇ ਰੋਟੀ ਪਕਾ । ਫੌਜਾ ਸਿਹੁੰ ਤੇਲੀ ਪਿਆ
ਆਉਂਦਾ ਹੈ ।

(ਧੰਨੋ ਅੰਦਰ ਚਲੀ ਜਾਂਦੀ ਏ । ਫੌਜਾ ਸਿੰਘ
ਤੇਲੀ ਆਉਂਦਾ ਹੈ । ਉਸਦੇ ਕਪੜੇ ਮੈਲੇ
ਤੇ ਥਿੰਦੇ ਹਨ । ਹੱਥ ਵਿੱਚ ਤੇਲ ਦੀ ਭਰੀ
ਹੋਈ ਇਕ ਸ਼ੀਸ਼ੀ ਹੈ । ਉਸ ਨੇ ਸ਼ੀਸ਼ੀ ਨੂੰ
ਰੱਸੀ ਪਾ ਕੇ ਉਂਗਲੀ ਤੇ ਲਟਕਾਇਆ
ਹੋਇਆ ਹੈ ।

ਫੌਜਾ–ਫਤਹਿ ਆਖਨਾ ਸੁਖਾ ਸਿੰਹਾ । ਕੀ ਹਾਲ ਚਾਲ ਏ ?
ਸੁਖ ਸਾਂਦ ਏ ਨਾ ?

ਸੁੱਖਾ–ਫਤਹਿ । ਆ ਬਈ ਫੌਜਿਆ ।

ਫੌਜਾ–ਤੂੰ ਯਾਰਾ ਕਿੰਨੇ ਦਿਨਾਂ ਤੋਂ ਆਇਆ ਈ ਨਹੀਂ । ਸਬੂਣ ਵਾਸਤੇ ਕੋਈ ਮਹੂਏ ਦਾ ਤੇਲ ਨਹੀਂ ਸੀ ਚਾਹੀਦਾ ?

ਸੁੱਖਾ–ਨਹੀਂ ਮਹੂਏ ਦਾ ਤੇਲ ਤਾਂ ਅਜੇ ਹੈਗਾ ਏ ।

ਫੌਜਾ–ਮੈਂ ਕਿਹਾ ਤਿਲ ਬੜੇ ਵਧੀਆ ਆਏ ਈ । ਐਹ ਵੇਖ ਤੇਲ ਦਾ ਨਮੂਨਾ ।

ਸੁੱਖਾ–(ਤੇਲ ਹੱਥ ਤੇ ਮਲ ਕੇ ਸੁੰਘਦਾ ਹੈ) ਚੰਗਾ ਏ ।

ਫੌਜਾ–ਯਾਰਾ ਤੇਰਾ ਮਿੱਠੇ ਤੇਲ ਦਾ ਸਬੂਣ ਤਾਂ ਸਾਰੇ ਦੀਨਾ ਨਗਰ ਵਿੱਚ ਮਸ਼ਹੂਰ ਏ । ਬੜੀ ਬੜੀ ਦੂਰੋਂ ਵੀ ਲੋਕੀ ਲੈਣ ਆਉਂਦੇ ਨੇ । ਮੈਨੂੰ ਵੀ ਬੜਾ ਚੰਗਾ ਜਚਿਐ । ਬੜੀ ਸੁਹਣੀ ਝੱਗ ਦੇਂਦੈ ਤੇ ਕਪੜੇ ਨੂੰ ਖੁੰਬ ਵਾਂਗ ਚਿਟਿਆਂ ਕਢਦੈ ।

ਸੁੱਖਾ–ਉਹ ਤਾਂ ਮੇਰੇ ਬਾਪੂ ਦਾ ਅਜਮੂਦਾ ਨੁਸਖਾ ਏ । ਇਕ ਨੰਬਰ ਦੀ ਚੀਜ਼ ਏ । ਨਾਲੇ ਮੈਂ ਨਿਰਾ ਕਾਸਟਕ ਸੋਡਾ ਵਰਤਨਾ । ਸੱਜੀ ਨਾਲ ਬਣਾਇਆ ਹੋਇਆ ਸਾਬਣ ਕਦੀ ਇਹੋ ਜਿਹਾ ਨਹੀਂ ਬਣ ਸਕਦਾ ।

ਫੌਜਾ–ਫੇਰ ਤਿਲਾਂ ਦੇ ਤੇਲ ਦੀ ਇਕ ਘਾਣੀ ਕੱਢ ਦਿਆਂ ?

ਸੁੱਖਾ–ਨਹੀਂ ਫੌਜਿਆ, ਅਜੇ ਤਾਂ ਲੋੜ ਨਹੀਂ । ਲੋੜ ਹੋਵੇ ਤਾਂ ਤੈਥੋਂ ਈ ਤੇਲ ਮੰਗਵਾਈਦੈ । ਪਤਾ ਨਹੀਂ ਅਜ ਕਲ ਕੰਮ ਨੂੰ ਕੀ ਹੋ ਗਿਐ । ਮਾਲ ਵਿਕਦਾ ਈ ਨਹੀਂ । ਸੱਚ ਪੁੱਛੇਂ ਤਾਂ ਕਿੰਨੇ ਈ ਦਿਨਾਂ ਤੋਂ ਕੋਈ ਸਾਬਣ ਦਾ ਘਾਣ ਨਹੀਂ ਪਾਇਆ । ਬਹੁਤ ਈ ਮੰਦਾ ਏ ।

ਫੌਜਾ–ਮੰਦਾ ਤਾਂ ਯਾਰ ਅਸਲੋਂ ਈ ਬੜਾ ਏ । ਮੈਂ ਸਰੋਂ ਦੇ ਤੇਲ ਦੀ ਇੱਕੋ ਘਾਣੀ ਕੱਢੀ ਸੀ । ਕਿੰਨੇ ਈ ਦਿਨ ਹੋ ਚਲੇ ਨੇ ਤੇ ਤੇਲ ਅਜੇ ਵੀ ਬਚਿਆ ਪਿਐ । ਅੱਗੇ ਲੋਕੀ ਫਟਾ ਫਟ ਬੋਤਲਾਂ ਭਰਾਈ ਲਈ ਜਾਂਦੇ ਸਨ, ਪਰ ਹੁਣ ਤਾਂ ਜਿਹੜਾ ਆਉਂਦੇ ਮਹਿੰਗਾ ਮਹਿੰਗਾ ਕਰਦੈ । ਕਈ ਮੁੜ ਜਾਂਦੇ ਨੇ । ਖਵਰੇ ਲੋਕਾਂ ਕੋਲੋਂ ਦਾਣੇ ਮੁੱਕ ਗਏ ਨੇ ।

ਸੁੱਖਾ–ਥੋੜ੍ਹਾ ਜਿਹਾ ਤੇਲ ਤਾਂ ਮੈਨੂੰ ਵੀ ਚਾਹੀਦੈ, ਘਰ ਵਾਸਤੇ...... ਕਦੀ ਕਦੀ ਗੰਢਿਆਂ ਵਾਲੇ ਪਕੌੜੇ ਖਾਣ ਨੂੰ ਦਿਲ ਕਰ ਆਉਂਦੈ । ਹੱਛਾ, ਤੇਜੋ ਨੂੰ ਭੇਜਾਂਗਾ, ਲੈ ਆਵੇਗੀ ਥੋੜ੍ਹਾ ਕੁ ।

ਫੌਜਾ–ਮੈਂ ਕਿਹਾ, ਸੁੱਖਿਆ, ਪਿਛਲਾ ਵੀ ਤੇਲ ਦਾ ਲੇਖਾ ਅਜੇ ਬਾਕੀ ਏ ।

ਸੁੱਖਾ–ਓ ਗਮ ਨਾ ਕਰ । ਫੇਰ ਕੀ ਹੋਇਆ । ਜ਼ਰਾ ਮੰਦਾ ਠੰਢਾ ਨਿਕਲ ਲਵੇ, ਪਹੁੰਚਾ ਦਿਆਂਗਾ । ਮਹੂਆ ਵੀ ਹੁਣ

ਮੁਕਣ ਈ ਵਾਲੈ। ਇਕ ਘਾਣੀ ਕਢਾਵਾਂਗਾ। ਜੇ ਸਾਬਣ ਲਿਜਾਣਾ ਈ ਤਾਂ ਲੈ ਜਾ।

ਫੌਜਾ—ਨਹੀਂ, ਹੁਣ ਤੂੰ ਮੈਨੂੰ ਨਕਦ ਈ ਦੇ ਦੇਵੀਂ। ਅੱਗੇ ਤੈਥੋਂ ਵਟਾਂਦਰੇ ਵਿੱਚ ਸਬੂਣ ਲੈ ਜਾਈਦਾ ਸੀ। ਤੇਲ ਲੈਣ ਆਏ ਗਾਹਕ ਕਦੀ ਸਬੂਣ ਵੀ ਲੈ ਜਾਂਦੇ ਸਨ, ਪਰ ਹੁਣ ਤਾਂ ਕੋਈ ਹੱਥ ਈ ਨਹੀਂ ਲਾਂਦਾ। ਸਾਰੇ ਮਹਿੰਗਾ ਮਹਿੰਗਾ ਕੂਕਦੇ ਨੇ।

ਸੁੱਖਾ—ਲਓ ਹਕੀਮ ਹੁਰੀ ਆ ਗਏ ਜੇ।

(ਹਕੀਮ ਦੁੱਨੀ ਚੰਦ ਆਉਂਦਾ ਹੈ। ਉਸਦੇ ਕਪੜੇ ਸਾਫ, ਪਰ ਸਾਦਾ ਹਨ। ਐਨਕ ਲਗਾਈ ਹੋਈ ਹੈ।)

ਫੌਜਾ—ਆਈਏ ਹਕੀਮ ਜੀ, ਨਮਸਤੇ।

ਹਕੀਮ—ਨਮਸਤੇ ਬਈ ਨਮਸਤੇ। ਕੀ ਹਾਲ ਏ ਸੁੱਖਿਆ?

ਸੁੱਖਾ—ਵਾਹਿਗੁਰੂ ਦੀ ਮਿਹਰ ਏ। ਅਜ ਤੁਹਾਡੇ ਕਿਧਰੋਂ ਦਰਸ਼ਨ ਹੋ ਗਏ?

ਹਕੀਮ—ਓ ਦਰਸ਼ਨ ਦੁਰਸ਼ਨ ਕਾਹਦੇ। ਸਾਡੇ ਬੰਦੇ ਦੀ ਅੱਖ ਵਿੱਚ ਤਾਰ ਪੈ ਗਈ ਸੀ। ਸਾਡਾ ਬੰਦਾ ਏ ਨਾ......ਕੀ ਨਾ ਏ ਉਹਦਾ?...... ਜਿਹੜਾ ਦੁਆਈਆਂ ਕੁਟਦੈ?

ਫੌਜਾ–ਬੂਜ਼ਾ ?

ਹਕੀਮ–ਓ ਤੇਰੇ ਬਚੜੇ ਜੀਊਣ !......ਬੂਜ਼ਾ ਦੁਕਾਨ ਦੀ ਛੱਤ ਤੋਂ ਮੱਕੜੀ ਦਾ ਜਾਲਾ ਪਿਆ ਲਾਹੁੰਦਾ ਸੀ ਤੇ ਉਹਦੀ ਅੱਖ ਵਿੱਚ ਤਾਰ ਪੈ ਗਈ । ਵਿਚਾਰਾ ਅੱਖਾਂ ਮਲ ਮਲ ਕੇ ਬੇਹਾਲ ਹੋ ਗਿਐ। ਅੱਖਾਂ ਲਾਲ ਸੁਰਖ ਹੋ ਗਈਆਂ ਨੇ। ਉਸਦੇ ਕੁਕਰੇ ਵੀ ਫੁੱਲੇ ਹੋਏ ਨੇ। ਮੈਂ ਸੋਚਿਆ ਕਿ ਸੁੱਖੇ ਤੋਂ ਮਾਸਾ ਕੁ ਕਾਸਟਕ ਸੋਡਾ ਈ ਲੈ ਆਵਾਂ ਤੇ ਉਹਦੀਆਂ ਅੱਖਾਂ ਧੋ ਦਿਆਂ।

ਸੁੱਖਾ–(ਹੈਰਾਨੀ ਨਾਲ) ਕਾਸਟਕ ਸੋਡਾ ? ਹਕੀਮ ਜੀ, ਕਾਸਟਕ ਸੋਡੇ ਨਾਲ ਅੱਖਾਂ ਦੇ ਕੁਕਰੇ ਵੀ ਠੀਕ ਹੋ ਜਾਂਦੇ ਨੇ ?

ਫੌਜਾ–ਓਇ ਹਰ ਕੋਈ ਤਾਂ ਸੋਡਾ ਨਹੀਂ ਵਰਤ ਸਕਦਾ। ਇਹਦੀ ਜਾਚ ਹਕੀਮ ਹੁਰਾਂ ਨੂੰ ਈ ਆਉਂਦੀ ਏ। ਵਿਧੀ ਨਾਲ ਤਾਂ ਜ਼ਹਿਰ ਖਾਧਾ ਵੀ ਅੰਮ੍ਰਿਤ ਦਾ ਕੰਮ ਕਰਦਾ ਏ।

ਹਕੀਮ–ਓ ਤੇਰੇ ਬਚੜੇ ਜੀਊਣ ! ਲੱਖ ਗੱਲ ਰੁਪਏ ਦੀ... ... ... ਨਾ ਮੇਰਾ ਮਤਲਬ ਲੱਖ ਰੁਪਏ ਦੀ ਗੱਲ ਕੀਤੀ ਊ।

ਫੌਜਾ– ਇਹ ਨਾ-ਮੁਰਾਦ ਮੱਕੜੀ ਦਾ ਜਾਲਾ ਹੁੰਦਾ ਬੜਾ ਬਰੀਕ ਏ। ਥੋੜ੍ਹੇ ਕੀਤੇ ਨਜ਼ਰ ਈ ਨਹੀਂ ਆਉਂਦਾ। ਜਿਹਦੀ ਅੱਖ ਵਿੱਚ ਪੈ ਜਾਏ ਤੜਫਾ ਮਾਰਦੇ।

ਹਕੀਮ—ਤੇ ਜਿਹੜੀ ਮੱਖੀ ਜਾਂ ਹੋਰ ਕੀੜਾ ਮਕੌੜਾ ਏਸ ਜਾਲ ਦੇ ਚੱਕਰ ਵਿੱਚ ਫਸ ਜਾਏ ਉਹਦਾ ਤਾਂ ਹਾਲ ਪੁੱਛੋ ਈ ਕੁਝ ਨਾ। ਉਹ ਵਿਚਾਰਾ ਤੜਫਦਾ, ਟੱਕਰਾਂ ਮਾਰਦਾ, ਤਰਲੋ ਮੱਛੀ ਹੋ ਕੇ ਜਾਨ ਦੇ ਦੇਂਦਾ ਏ। ਇਹ ਨਾ-ਮੁਰਾਦ ਛਹਿ ਮਾਰ ਕੇ ਸ਼ਿਕਾਰ ਕਰਦੀ ਏ। ਆਪਣੇ ਜਾਲ ਦੀਆਂ ਤਾਰਾਂ ਵਲਦੀ ਓ ਰਹਿੰਦੀ ਏ। ਕਹਿੰਦੇ ਨੇ ਮੱਕੜੀ ਆਪਣੇ ਸੱਕੇ ਖਸਮ ਨੂੰ ਮਾਰ ਕੇ ਖਾ ਜਾਂਦੀ ਏ। ਏਜ ਤੋਂ ਵਧਕੇ ਡਾਇਣ ਕਿਹੜੀ ਹੋਵੇਗੀ ? ਮੈਨੂੰ ਤਾਂ ਮੱਕੜੀ ਤੇ ਇਹਦੇ ਜਾਲੇ ਨਾਲ ਸਖ਼ਤ ਨਫਰਤ ਏ। ਕਿਤੇ ਵੀ ਲਗਾ ਵੇਖ ਲਵਾਂ, ਝੱਟ ਲੁਹਾ ਦੇਨਾ।

ਸੁੱਖਾ— (ਆਪਣੀ ਛੱਤ ਤੇ ਨਜ਼ਰ ਮਾਰ ਕੇ) ਮੇਰੀ ਹੱਟੀ ਦੀ ਛੱਤ ਤੇ ਵੀ ਮੱਕੜੀ ਨੇ ਜਾਲੇ ਬਣਾ ਲਏ ਨੇ।

ਹਕੀਮ—ਸੁੱਖਿਆ ਇਹ ਜ਼ਰੂਰ ਲੁਹਾ ਛੱਡ। ਬੜੀ ਨਿਹਸ਼ ਈ।

ਫੌਜਾ—ਚੰਗਾ ਬਈ ਸੁੱਖਿਆ ਫੇਰ ਮੈਂ ਚਲਨਾ। ਕੋਹਲੂ ਜੋਅ ਕੇ ਛੋਟੇ ਮੁੰਡੇ ਨੂੰ ਗਾਧੀ ਤੇ ਬਹਾ ਕੇ ਆਇਆ ਸਾਂ। ਉਹਨੂੰ ਵਾਹਵਾ ਬਲਦਾਂ ਹਿਕੱਣ ਦਾ ਸ਼ੌਕ ਏ ਤੇ ਤੇਲ ਪੀੜਦਾ ਰਹਿੰਦਾ ਏ।

ਹਕੀਮ—ਮੈਂ ਤੇਰੇ ਵੱਲ ਵੀ ਜਾਣਾ ਸੀ ਫੌਜਿਆ। ਖਾਲਸ ਸਰ੍ਹੋਂ ਦਾ ਤੇਲ ਚਾਹੀਦਾ ਸੀ। ਮੁਣਸ਼ੀ ਹਟਵਾਣੀਆਂ ਬੜਾ

ਸਸਤਾ ਤੇਲ ਦੇਂਦਾ ਏ। ਛੋਟੇ ਛੋਟੇ ਪੀਪਿਆਂ ਵਿੱਚ ਬੰਦ ਏ, ਪਰ ਇਤਬਾਰ ਕੋਈ ਨਹੀਂ। ਖਵਰੇ ਵਿੱਚ ਸ਼ੀਂਹ ਏ ਕਿ ਸੱਪ ਏ।

ਫ਼ੌਜਾ– ਹੱਛਾ ?... ਮੁਣਸ਼ੀ ਕੋਲ ਸਰ੍ਹੋਂ ਦਾ ਤੇਲ ਕਿਥੋਂ ਆ ਗਿਆ ? ਮੇਰੇ ਕੋਲੋਂ ਤਾਂ ਨਹੀਂ ਸੂ ਮੰਗਵਾਇਆ।

ਹਕੀਮ–ਰਾਘੂ ਸ਼ਾਹ ਨੇ ਤੇਲ ਦੀ ਮਿੱਲ ਲਾਈ ਏ। ਓਥੇ ਮਸ਼ੀਨਾਂ ਨਾਲ ਤੇਲ ਕੱਢਿਆ ਜਾਂਦੈ। ਬਹੁਤ ਸਸਤਾ ਤੇਲ ਏ। ਸ਼ਾਹ ਨੇ ਈ ਤਾਂ ਮੁਣਸ਼ੀ ਨੂੰ ਮੰਗਵਾ ਕੇ ਦਿਤੈ।

ਫੌਜਾ– (ਹੈਰਾਨੀ ਨਾਲ) ਤੇਲ ਦੀ ਮਿੱਲ ? ਕਿਥੇ ਲਾਈ ਸੂ ?

ਹਕੀਮ–ਔਹ ਅੰਮਰਤਸਰ, ਉਹਦਾ ਬੇਲੀ ਏ ਨਾ ਸ਼ਾਹ... ... ... ਕੀ ਨਾਂ ਏ ਉਹਦਾ ... ... ... ... ਮੇਰੇ ਮੂੰਹ ਵਿੱਚ ਪਿਆ ਫਿਰਦੈ ... ...।

ਫੌਜਾ–ਰਾਮੇ ਸ਼ਾਹ।

ਹਕੀਮ–ਤੇਰੇ ਬਚੜੇ ਜੀਊਣ। ਇਨ੍ਹਾਂ ਦੋਹਾਂ ਦੀ ਵਾਹਵਾ ਬਣਦੀ ਏ। ਸੁੱਖ ਨਾਲ ਰਾਸ ਵੀ ਇਕੋ ਨੇ... ... ... ...ਰਾਘੂ ਸ਼ਾਹ ਤੇ ਰਾਮੇ ਸ਼ਾਹ। ਮਿੱਲ ਵਿੱਚ ਦੋਵਾਂ ਦੀ ਸਾਂਝੀ ਏ। ਕਹਿੰਦੇ ਨੇ ਕੌਪਣੀ ਬਣਾਈ ਨੇ। ਹੋਰ ਵੀ ਲੋਕਾਂ ਦੀ ਵਿੱਚ ਪੱਤੀ ਏ।

ਸੁੱਖਾ–ਹੱਛਾ ? ਮਸ਼ੀਨਾਂ ਤੇਲ ਕੱਢਣ ਲਗ ਪਈਆਂ ਨੇ... ... ... ਤੇ ਕੋਹਲੂ ਨਾਲੋਂ ਸਸਤਾ ! ਅਜ ਜਾ ਕੇ ਵੇਖਾਂਗਾ ਮੁਣਸ਼ੀ

ਕੋਲੋਂ। ਸਿਰਫ ਸਰ੍ਹੋਂ ਦਾ ਤੇਲ ਏ ਕਿ ਮਹੂਏ ਦਾ ਵੀ ਏ ?
ਦੇਸੀ ਸਾਬਣ ਲਈ ਤਾਂ ਮੈਂ ਮਹੂਏ ਦਾ ਤੇਲ ਈ ਵਰਤਨਾ।

ਹਕੀਮ–ਸ਼ਾਹ ਦੀ ਮਿੱਲ ਵਿਚ ਸਾਬਣ ਵੀ ਬਣਨ ਲਗ ਪਿਆ ਏ।

ਸੁੱਖਾ– (ਹੈਰਾਨੀ ਤੇ ਡਰ ਨਾਲ) ਸਾਬਣ ਵੀ ?

ਹਕੀਮ–ਆਹੋ ਸੁੱਖਿਆ ! ਸਾਬਣ ਵੀ ਮੁਣਸ਼ੀ ਦੀ ਹੱਟੀ ਪਿਐ। ਬਹੁਤ ਸੋਹਣਾ ਸਾਬਣ ਏ। ਸੁਹਣੀਆਂ ਸੁਹਣੀਆਂ ਟਿਕੀਆਂ ਕੱਟੀਆਂ ਹੋਈਆਂ ਨੇ ਤੇ ਉੱਤੇ ਮੋਹਰਾਂ ਲਗੀਆਂ ਹੋਈਆਂ ਨੇ। ਤੇਰੇ ਸਾਬਣ ਨਾਲੋਂ ਬੜਾ ਈ ਸਸਤਾ ਏ। ਨਾਲੇ ਹੈ ਵੀ ਚੰਗਾ।

ਫੌਜਾ– ਸਾਬਣ ਵੀ ਸਸਤਾ ਹੋ ਗਿਐ ? ਸੁੱਖਿਆ, ਮੈਂ ਤੇਰੇ ਕੋਲੋਂ ਤੇਲ ਦੇ ਬਦਲੇ ਸਾਬਣ ਲੈ ਗਿਆ ਸਾਂ। ਉਹ ਮੋੜ ਲਵੇਂ ਤਾਂ ਚੰਗਾ ਈ ਏ। ਹੁਣ ਮੇਰੇ ਕੋਲੋਂ ਕੀਹਨੇ ਲੈਣਾ ਏ !

ਸੁੱਖਾ– (ਸੋਚੀਂ ਪੈ ਕੇ) ਹੂੰ... ... ...ਹਕੀਮ ਜੀ, ਤਾਂ ਤੇ ਮੈਂ ਮੋਇਆ। ਮੈਂ ਅੱਗੇ ਈ ਪਿਆ ਸੋਚਦਾ ਸਾਂ ਕੰਮ ਨੂੰ ਖਵਰੇ ਹੋ ਕੀ ਗਿਐ। ਗਾਹਕ ਈ ਨਹੀਂ ਰਿਹਾ।

ਫੌਜਾ– ਮਿੱਲ ਦਾ ਤੇਲ ਸਸਤਾ ਏ ਤਾਂ ਸਾਥੋਂ ਕੌਣ ਲਵੇਗਾ ?

ਹਕੀਮ–ਕੱਚੀ ਘਾਣੀ ਦੇ ਤੇਲ ਦੀ ਕੀ ਰੀਸ ਫੌਜਿਆ ? ਤੂੰ ਮੈਨੂੰ ਇਕ ਸੇਰ ਤੇਲ ਜ਼ਰੂਰ ਭੇਜ ਦੇਵੀਂ।

ਫੌਜਾ-- ਹੱਛਾ ਹਕੀਮ ਜੀ, ਮੈਂ ਆਪ ਪੁਚਾ ਦਿਆਂਗਾ।

ਹਕੀਮ--ਸਰ੍ਹੋਂ ਦਾ ਤੇਲ ਵਧੀਆ ਹੈ ਨਾ ?

ਫੌਜਾ--ਆਹੋ ਜੀ, ਅਬਲ ਨੰਬਰ।

(ਫੌਜਾ ਜਾਂਦਾ ਹੈ)

ਹਕੀਮ—ਹਾਂ ਸੱਚ, ਮੈਨੂੰ ਕਾਸਟਕ ਸੋਡਾ ਤਾਂ ਦੇਈਂ ਥੋੜ੍ਹਾ ਕੁ।

ਸੁੱਖਾ—ਲਓ ਜੀ, (ਇਕ ਪੀਪੇ ਵਿਚੋਂ ਡਲੀ ਕਢ ਕੇ ਦੇਂਦਾ ਹੈ)
ਹੋਰ ਕੀ ਬਥੇਰਾ ਏ।

ਹਕੀਮ—ਬਸ, ਬਸ, ਬਸ, ਬਥੇਰਾ ਏ। ਬਹੁਤ ਸਖਤ ਕਿਸਮ ਦੇ ਕੁਕਰੇ ਪਏ ਹੋਣ ਤਾਂ ਹੀ ਮੈਂ ਕਾਸਟਕ ਵਰਤਨਾ। ਨਹੀਂ ਤਾਂ ਮੇਰਾ ਸੁਰਮਾ ਅਕਸੀਰ ਏ। ਸਭ ਤਰ੍ਹਾਂ ਦੀ ਧੁੰਦ, ਗੁਬਾਰੀ, ਲਾਲੀ ਨੂੰ ਸਾਫ ਕਰਦੈ। ਅਖਾਂ ਦਾ ਕੌੜਾ ਪਾਣੀ ਕੱਢ ਕੇ ਨਜ਼ਰ ਨੂੰ ਤੇਜ਼ ਕਰਦੈ।

ਸੁੱਖਾ—ਆਹੋ ਜੀ ਅਜ਼ਮੂਦਾ ਨੁਸਖੇ ਨੇ ਕਿ।

ਹਕੀਮ—ਓ ਤੇਰੇ ਬਚੜੇ ਜੀਊਣ। ਹਰ ਕਿਸੇ ਨੂੰ ਏਨੀ ਕਦਰ ਕਿਥੇ ?

ਜੀਤੇ ਜੀਅ ਤੂੰ ਮੇਰੀ ਉਲਫਤ ਕੀ ਨਹੀਂ ਕਰਤਾ ਕਦਰ।
ਬੇਵਫਾ ਢੂੰਡੇਗਾ ਮੁਝ ਕੋ ਮੇਰੇ ਮਰ ਜਾਣੇ ਕੇ ਬਾਅਦ।

(ਜਾਣ ਲਗਦਾ ਹੈ, ਫੇਰ ਰੁਕ ਜਾਂਦਾ ਹੈ)

ਹਾਂ ਸੱਚ, ਕੁੜੀ ਦਾ ਕੀ ਹਾਲ ਈ ?

ਸੁੱਖਾ–ਹੁਣ ਤਾਂ ਤਾਪ ਲੱਥਾ ਹੋਇਆ ਸੂ ।

ਹਕੀਮ–ਮੈਂ ਤਾਂ ਅੱਗੇ ਈ ਕਹਿੰਦਾ ਸਾਂ ਅਜ ਤਾਪ ਜ਼ਰੂਰ ਲਹਿ ਜਾਵੇਗਾ । ਦੇਸੀ ਦੁਆਈਆਂ ਵਿਚ ਬੜਾ ਅਸਰ ਐ ।

ਸੁੱਖਾ–ਹਕੀਮ ਜੀ ਦੇਸੀ ਜੜ੍ਹੀ ਬੂਟੀਆਂ ਤਾਂ ਬੀਮਾਰੀ ਦੀ ਜੜ੍ਹ ਕੱਟ ਕੇ ਰੱਖ ਦੇਂਦੀਆਂ ਨੇ ।

ਹਕੀਮ–ਓ ਤੇਰੇ ਬਚੜੇ ਜੀਉਣ । ਸੰਤਾ ਸਿੰਹੁ ਨੰਬਰਦਾਰ ਦਾ ਦਮਾ ਮੇਰੀ ਦੁਆਈ ਨਾਲ ਠੀਕ ਹੋਇਆ । ਰਾਮੂ ਖਟੀਕ ਨੂੰ ਹੈਜ਼ਾ ਹੋਇਆ ਤਾਂ ਮੈਂ ਠੀਕ ਕੀਤਾ । ਬਚਨੇ ਲੁਹਾਰ ਦੀ ਬਵਾਸੀਰ ਬਾਰਾਂ ਸਾਲ ਪੁਰਾਣੀ ਸੀ। ਮੈਂ ਇਕ ਪੁੜੀ ਦਿਤੀ ਤੇ ਬਸ ਬਵਾਸੀਰ ਗਾਇਬ ... (ਆਪ ਜ਼ੋਰ ਜ਼ੋਰ ਦੀ ਖੰਘਦਾ ਹੈ)...... ਇਹ ਤਾਂ ਵਿਚਾਰਾ (ਖੰਘਦਾ ਹੋਇਆ) ...... ਵਿਚਾਰਾ ਤਾਪ ਸੀ ਤਾਪ ।

(ਜਾਂਦਾ ਹੈ)

ਸੁੱਖਾ–(ਸੋਚੀਂ ਪਿਆ ਹੋਇਆ) ਹੂੰ........ਰਾਧੂ ਨੇ ਸਾਬਣ ਦੀ ਮਿੱਲ ਲਾ ਲਈ........ਉਹਦਾ ਸਾਬਣ ਸਸਤਾ ਏ ... ... ਉਹਦਾ ਸਾਬਣ ਸਸਤਾ ਏ......ਮੇਰਾ ਸਾਬਣ ਕੌਣ ਲਵੇਗਾ ......ਕੌਣ ਲਵੇਗਾ ? ......ਕੌਣ ਲਵੇਗਾ ਮੇਰਾ ਸਾਬਣ......ਕੀ ਬਣੇਗਾ... ...(ਉਚੀ) ਤੇਜੋ ਦੀ ਬੇਬੇ ......।

(ਧੰਨੋ ਬਾਹਰ ਆਉਂਦੀ ਹੈ)

ਸੁੱਖਾ–ਸੁਣਿਆਂ ਈ ਧੰਨੋ ? ਉਹੀ ਗੱਲ ਹੋਈ ਨਾ। ਮੇਰਾ ਸੁਫਨਾ ਸੱਚਾ ਹੋ ਗਿਐ। ਸ਼ਾਹ ਨੇ ਸਾਬਣ ਤੇਲ ਦੀ ਮਿੱਲ ਲਾ ਲਈ ਏ।

ਧੰਨੋ–ਹੈਂ ! ਤੈਨੂੰ ਕੀਹਨੇ ਕਿਹੈ ?

ਸੁੱਖਾ–ਹੁਣੇ ਵੁੱਨੀ ਹਕੀਮ ਆਇਆ ਸੀ।

ਧੰਨੋ–ਉਹਦੀ ਗੱਲ ਤੂੰ ਛੱਡ। ਸੁਣੀ ਸੁਣਾਈ ਗੱਲ ਕਰਦਾ ਹੋਵੇਗਾ।

ਸੁੱਖਾ–ਨਹੀਂ, ਉਹਨੇ ਆਪ ਵੇਖਿਆ ਏ ਸਾਬਣ, ਮੁਣਸ਼ੀ ਦੀ ਹੱਟੀ। ਬਹੁਤ ਸਸਤਾ ਤੇ ਚੰਗਾ ਸਾਬਣ ਏ।

ਧੰਨੋ–ਹੱਛਾ ? ...... ਫੇਰ ਸਾਥੋਂ ਕੌਣ ਲਏਗਾ ?

ਸੁੱਖਾ–ਏਹੋ ਤਾਂ ਰੋਣਾ ਏ। ਲੋਕਾਂ ਨੂੰ ਕੀ ਪਈ ਏ ਵਾਧੂ ਪੈਸੇ ਖਰਚਣ।

ਧੰਨੋ–ਤਦੇ ਮਾਲ ਨਹੀਂ ਪਿਆ ਵਿਕਦਾ। ਸਾਡੀ ਰੋਟੀ ਵੀ ਸ਼ਾਹ ਦੀਆਂ ਅੱਖਾਂ ਵਿੱਚ ਰੜਕਦੀ ਰਹੀ ਏ। ਹੁਣ ਕੀ ਬਣੇਗਾ?

ਸੁੱਖਾ–ਬਣਨਾ ਕੀ ਏ। ਸਾਡਾ ਉਹਦਾ ਕੀ ਮੁਕਾਬਲਾ। ਹਾਥੀ ਤੇ ਕੀੜੀ ਵਾਲੀ ਗੱਲ ਏ। ਸੋਚ ਸੋਚ ਕੇ ਮੇਰਾ ਸਿਰ ਪਾਟਣ ਤੇ ਆ ਗਿਆ ਏ। ਸੁਝਦਾ ਨਹੀਂ ਪਿਆ ਕੁਝ ਵੀ।

ਧੰਨੋ–(ਹੌਂਸਲਾ ਦੇਂਦੀ ਹੋਈ) ਤੇਜੋ ਦਾ ਬਾਪੂ, ਐਨਾ ਘਬਰਾਉਣ ਦੀ ਕੀ ਲੋੜ ਏ। ਜੀਹਨੇ ਚੁੰਝ ਦਿਤੀ ਏ

ਚੋਗ ਵੀ ਦੇਵਗਾ ਈ। ਤੂੰ ਸਗੋਂ ਬਹੁਤਾ ਸੋਚਿਆ ਨਾ ਕਰ। ਵੇਖ ਗ਼ਮ ਕਰ ਕਰ ਕੇ ਤੇਰਾ ਸਰੀਰ ਸੁਕਦਾ ਜਾਂਦੈ।......ਔਹ ਮੇਰਾ ਖਿਆਲ ਏ ਸ਼ਾਹ ਸਾਡੀ ਹੱਟੀ ਵੱਲ ਈ ਪਿਆ ਆਉਂਦੈ। ਮੈਂ ਅੰਦਰ ਚਲਨੀਆਂ। ਚੁਲ੍ਹੇ ਤੇ ਦਾਲ ਧਰ ਆਈ ਸਾਂ, ਕਿਤੇ ਥੱਲੇ ਈ ਨਾ ਲੱਗ ਜਾਵੇ।

[ਸੁੱਖਾ ਬਾਹਰ ਨੂੰ ਤਕਦਾ ਏ। ਰਾਧੂ ਸ਼ਾਹ ਆਉਂਦਾ ਹੈ। ਉਸਦਾ ਨੌਕਰ ਸੰਤੂ ਵੀ ਨਾਲ ਹੈ। ਸ਼ਾਹ ਦਾ ਪੇਟ ਬੜਾ ਫੁਲਿਆ ਹੋਇਆ ਹੈ। ਉਹ ਹੌਲੀ ਹੌਲੀ ਤੁਰਦਾ ਹੈ]

ਸੁੱਖਾ–ਆਉ ਸ਼ਾਹ ਜੀ, ਰਾਮ ਰਾਮ।

ਰਾਧੂ ਸ਼ਾਹ–(ਗੁੱਸੇ ਨਾਲ) ਰਾਮ ਰਾਮ। ਸੁੱਖਿਆ, ਤੂੰ ਇਹ ਦਸ ਪਈ ਮੈਂ ਤੇਰੇ ਪਿਓ ਦਾ ਨੌਕਰ ਆਂ ਜੋ ਘੜੀ ਮੁੜੀ ਫੇਰੇ ਪਾਂਦਾ ਰਵ੍ਹਾਂ ? ਧਰਮ ਨਾਲ ਦੋ ਮਹੀਨਿਆਂ ਦਾ ਕਰਾਇਆ ਹੋ ਗਿਐ। ਤੀਜਾ ਬੀਤਣ ਤੇ ਆਇਐ। ਜਲਦੀ ਕਰ, ਰੁਪਏ ਕੱਢ। (ਹੌਕਦਾ ਹੋਇਆ) ਸਾਹ ਚੜ੍ਹ ਗਿਐ ਮੈਨੂੰ ਇਥੋਂ ਤਕ ਆਉਂਦਿਆ।

ਸੁੱਖਾ–ਸ਼ਾਹ ਜੀ, ਅਜ ਕਲ ਕੰਮ ਬੜਾ ਮੰਦਾ ਠੰਢਾ ਏ। ਕੁਝ ਦਿਨਾਂ ਤਕ ਕਰਾਇਆ ਜ਼ਰੂਰ ਪੁਚਾ ਦਿਆਂਗਾ।

ਸੰਤੂ–ਸ਼ਾਹ ਜੀ, ਇਹ ਓਸ ਦਿਨ ਵੀ ਮੈਨੂੰ ਇਹੋ ਕਹਿੰਦਾ ਸੀ।

ਰਾਧੂ ਸ਼ਾਹ–ਓ ਮੈਂ ਤੇਰੇ ਕੰਮ ਦਾ ਜੁਮੇਵਾਰ ਆਂ ? ਜਦੋਂ ਕੰਮ ਤੇਜ ਹੋਵੇ ਓਦੋਂ ਮੈਨੂੰ ਕੋਈ ਦੂਣਾ ਦੇ ਆਉਨੈ ?

ਸੁੱਖਾ–ਸ਼ਾਹ ਜੀ ਹੁਣ ਕਰਾਂ ਕੀ। ਐਸ ਵੇਲੇ ਵੱਸ ਨਹੀਂ ਪਿਆ ਚਲਦਾ। ਤੁਹਾਡੀ ਛਤਰ ਛਾਵੇਂ ਵਸੀ ਦਾ ਏ......

ਰਾਧੂ ਸ਼ਾਹ–ਬਸ ਬਸ, ਮੈਂ ਬਹੁਤੀਆਂ ਗੱਲਾਂ ਨਹੀਂ ਸੁਣਨਾ ਚਾਹੁੰਦਾ। ਜਾਂ ਤੇ ਕਰਾਇਆ ਚੁਕਾ ਦੇ ਜਾਂ ਮੇਰਾ ਮਕਾਨ ਫ਼ੌਰਨ ਵਿਹਲਾ ਕਰ ਦੇ। ਨਹੀਂ ਤਾਂ, ਧਰਮ ਨਾਲ, ਭਾਂਡਾ ਟੀਂਡਾ ਚੁਕਾ ਕੇ ਬਾਹਰ ਵਗਾਹ ਮਾਰਾਂਗਾ ਈ। ਫੇਰ ਪਿਆ ਰੋਵੇਂਗਾ।

(ਧੰਨੋ ਸਿਰ ਤੇ ਕਪੜਾ ਨੀਵਾਂ ਕਰੀ ਆਉਂਦੀ ਹੈ।)

ਧੰਨੋ–(ਹੱਥ ਜੋੜਦੀ ਹੋਈ) ਸ਼ਾਹ ਜੀ ਨਰਾਜ ਨਾ ਹੋਵੋ ਸਾਡੇ ਤੇ ਰਹਿਮ ਕਰੋ। ਤੁਹਾਡਾ ਕਰਾਇਆ ਦੁੱਧ ਧੋਤਾ ਦੇਣਾ ਏ, ਹੱਥ ਜੋੜ ਕੇ ਦਿਆਂਗੇ।

ਰਾਧੂ ਸ਼ਾਹ–ਹੂੰ !......ਤੂੰ ਵੀ ਆ ਗਈ ਏਂ ਮਾਈ।... ਹਛਾ, ਤਿੰਨਾਂ ਦਿਨਾਂ ਤਕ ਜੇ ਮੈਨੂੰ ਕਰਾਇਆ ਨਾ ਪਹੁੰਚਾ ਤਾਂ ਫੇਰ ਮੈਂ ਜੋ ਮਰਜ਼ੀ ਆਵੇ ਕਰਾਂਗਾ।......ਸੁਣਿਆ ਈ ਸੁੱਖੇ ? ਕੰਨ ਖੋਲ੍ਹ ਕੇ ਸੁਣ ਲੈ ਹੁਣ।...... ਚਲ ਸੰਤੂ...

(ਦੋਵੇਂ ਚਲੇ ਜਾਂਦੇ ਹਨ)

ਸੁੱਖਾ–(ਬੜੇ ਗਮਗੀਨ ਲਹਿਜੇ ਵਿੱਚ) ਹੁਣ ਕੀ ਕਰੀਏ ? ਪਰਸੋਂ ਤਕ ਕਰਾਇਆ ਕਿਥੋਂ ਦਿਆਂਗੇ ?

ਧੰਨੋ–ਸ਼ਾਹ ਹੈ ਵੀ ਬੜਾ ਅੜੀਅਲ। ਕਹਿੰਦੇ ਨੇ ਵੈਰ ਪਈ ਡੂਮਣੀ ਘੰਦੋਲੇ ਪਾੜੇ। ਜੇ ਵੈਰ ਪੈ ਗਿਆ ਤਾਂ......

ਸੁੱਖਾ–ਖਵਰੇ ਕੀ ਕਰੇ !......ਥਾਣੇਦਾਰ ਉਹਦਾ ਯਾਰ ਏ, ਲੰਬਰ-ਦਾਰ ਉਹਦਾ ਆਪਣਾ ਏ।......ਸਾਡਾ ਗਰੀਬਾਂ ਦਾ ਕੌਣ ਏ !

ਧੰਨੋ–ਜੇ ਉਹਨੇ ਸਚਮੁਚ ਸਾਮਾਨ ਬਾਹਰ ਸੁਟਵਾ ਦਿਤਾ ਤਾਂ...

ਸੁੱਖਾ–ਬੜੀ ਬੇਇਜ਼ਤੀ ਹੋ ਜਾਵੇਗੀ।

ਧੰਨੋ–ਬੇਇਜ਼ਤੀ ਵਰਗੀ ਬੇਇਜ਼ਤੀ ! ਕਿਤੇ ਮੂੰਹ ਦੇਣ ਜੋਗੇ ਨਹੀਂ ਰਵ੍ਹਾਂਗੇ। ਵਿਆਹੁਣ ਜੋਗੀ ਧੀ ਬੂਹੇ ਬੈਠੀ ਏ।

ਸੁੱਖਾ–ਸਮਝ ਨਹੀਂ ਆਉਂਦੀ !......ਹੇ ਵਾਹਿਗੁਰੂ ਇਹ ਕੀ ਬਣ ਗਿਐ ! ਕੰਮ ਤਾ ਬਿਲਕੁਲ ਬੰਦ ਹੁੰਦਾ ਜਾਪਦੈ।...... ਇਕ ਪੈਸੇ ਦਾ ਗਾਹਕ ਨਹੀਂ ਰਿਹਾ। ਕੀ ਕਰਾਂਗੇ ?

ਧੰਨੋ–(ਹੱਥ ਅਗੇ ਕਰਦੀ ਹੋਈ) ਤੇਜੋ ਦਾ ਬਾਪੂ......ਐਹ ਦੋ ਚੂੜੀਆਂ ਲਾਹ ਲੈ......ਇਹਨਾਂ ਨੂੰ ਵੇਚ ਕੇ (ਡਸਕੋਰੇ ਭਰਦੀ ਹੋਈ) ਸ਼ਾਹ ਦੇ ਮੱਥੇ ਮਾਰ।......ਮੁਣਸ਼ੀ ਦਾ ਹੁਦਾਰ ਵੀ ਲਾਹ ਦੇ ਉਹਦੇ ਅੱਗੇ ਅੱਖਾਂ ਨਹੀਂ ਉਚੀਆਂ ਹੁੰਦੀਆਂ।

ਸੁੱਖਾ–ਇਹ ਚੂੜੀਆਂ... ...ਕੀ ਪਈ ਕਰਨੀ ਏ ਧੰਨੋ। (ਗਲਾ ਭਰ

ਆਉਂਦਾ ਹੈ) ਇਹ ਮੈਂ ਤੈਨੂੰ ਵਿਆਹ ਵੇਲੇ ਪਾਈਆਂ ਸਨ।... ...ਜੇ ਹੋਰ ਬਣਵਾ ਕੇ ਦੇਣ ਜੋਗਾ ਨਹੀਂ ਤਾਂ ਇਹ ਵੀ ਲਾਹ ਲਵਾਂ... ...ਨਹੀਂ ਨਹੀਂ, ਇਹ ਨਹੀਂ... ... ਹੇ ਰੱਬਾ! ਕੈਸਾ ਸਮਾਂ ਆ ਗਿਐ।

ਧੰਨੋ–ਕੀ ਕਰਨਾ ਹੋਇਆ ਫੇਰ। ਤੂੰ ਜੀਊਂਦਾ ਰਹੁ, ਤੇਜੋ ਦਾ ਬਾਪੂ, ਮੈਨੂੰ ਸਭੋ ਕੁਝ ਏ। ਤੂੰ ਹੀ ਤਾਂ ਮੇਰਾ ਸਭ ਤੋਂ ਵੱਡਾ ਗਹਿਣਾ ਏਂ।

ਸੁੱਖਾ–(ਉਹਦੀ ਬਾਂਹ ਪਰੇ ਕਰਦਾ ਹੋਇਆ) ਨਹੀਂ ਧੰਨੋ... ... ... ਨਾ... ...ਮੇਰਾ ਦਿਲ ਡੁਬਦਾ ਜਾਂਦੈ... ...ਮੈਨੂੰ ਹੋਰ ਸ਼ਰਮਿੰਦਾ ਨਾ ਕਰ।

ਧੰਨੋ–(ਆਪੇ ਲਾਹ ਕੇ ਚੂੜੀਆਂ ਦੇਂਦੀ ਹੈ) ਲੈ ਫੜ ਇਹ ਚੂੜੀਆਂ। ਜੇ ਇਹ ਉੜੀ ਥੁੜੀ ਵੇਲੇ ਕੰਮ ਨਾ ਆਈਆਂ ਤਾਂ ਕਿਸ ਅਰਥ। ਗਹਿਣਾ ਤੀਵੀਂ ਦਾ ਸ਼ਿੰਗਾਰ ਤੇ ਮਰਦ ਦਾ ਅਧਾਰ ਹੁੰਦੈ।... ... ...ਲੈ ਫੜ, ਮਰਦਾਂ ਵਾਲਾ ਹੌਂਸਲਾ ਕਰ।

(ਸੁੱਖਾ ਚੁਪ ਕੀਤਾ ਚੂੜੀਆਂ ਫੜਦਾ ਹੈ। ਦੋਵੇਂ ਇਕ ਦੂਜੇ ਵੱਲ ਬੇਬਸੀ ਨਾਲ ਤਕਦੇ ਹਨ। ਇਕ ਮਿੰਟ ਚੁੱਪ ਛਾਈ ਰਹਿੰਦੀ ਹੈ।)

ਧੰਨੋ–ਮੈਂ ਕਿਹਾ, ਚਲ ਅੰਦਰ। ਰੋਟੀ ਖਾ ਲੈ, ਤਿਆਰ ਹੋ ਗਈ ਏ।

ਸੁੱਖਾ—ਦਿਨ ਢਲ ਗਿਐ। ਹਨੇਰਾ ਹੋ ਗਿਐ। ਠਹਿਰ, ਮੈਂ ਸੰਧਿਆ ਕਰ ਲਵਾਂ... ...ਕਿੱਥੇ ਏ ਮੇਰੀ ਲਾਲਟੈਨ ?

(ਧੰਨੋ ਇਕ ਕੋਨੇ ਵਿਚੋਂ ਲਾਲਟੈਨ ਤੇ ਤੀਲੀਆਂ ਦੀ ਡੱਬੀ ਚੁੱਕ ਲਿਆਉਂਦੀ ਹੈ।)

ਧੰਨੋ—ਔਹ ਲੈ... ...ਲਾਲਟੈਨ ਤੇ ਤੀਲਿਆਂ ਦੀ ਡੱਬੀ।

(ਸੁੱਖਾ ਤੀਲੀ ਬਾਲ ਕੇ ਲਾਲਟੈਨ ਜਗਾਉਂਦਾ ਹੈ। ਜਗਦੀ ਲਾਲਟੈਨ ਨੂੰ ਉਹ ਇਕ ਕਿਲੀ ਤੇ ਟੰਗ ਦੇਂਦਾ ਹੈ। ਫੇਰ ਬੜੇ ਅਦਬ ਨਾਲ ਹੱਥ ਜੋੜ ਕੇ ਖਲੋ ਜਾਂਦਾ ਹੈ।)

ਸੁੱਖਾ—ਹੇ ਵਾਹਿਗੁਰੂ ! ਤੇਰੇ ਨਾਮ ਦਾ ਈ ਸਹਾਰਾ ਏ। ਤੇਰੀ ਓਟ ਲੈ ਕੇ ਸੰਧਿਆ ਦੀ ਬੱਤੀ ਜਗਾਈ ਏ। ਮਿਹਰ ਕਰੀਂ, ਇਜ਼ਤ ਰਖੀਂ, ਕਿਰਤ ਕਮਾਈ ਵਿੱਚ ਬਰਕਤ ਪਾਵੀਂ, ਬਰਕਤ ਪਾਵੀਂ, ਬਰਕਤ ਪਾਵੀਂ।

(ਸੁੱਖਾ ਤੇ ਧੰਨੋ ਬੜੇ ਅਦਬ ਨਾਲ ਸਿਰ ਨਿਵਾਂਦੇ ਹਨ।)

—ਪਰਦਾ—

# ਐਕਟ ਦੂਜਾ

## ਤਿੰਨ ਮਹੀਨੇ ਬਾਅਦ

ਦੀਨਾ ਨਗਰ ।

ਰਾਧੂ ਸ਼ਾਹ ਦਾ ਘਰ, ਸਵੇਰੇ ਸਾਢੇ ਅੱਠ ਵਜੇ ।

ਕਮਰੇ ਦੀ ਸਾਹਮਣੀ ਕੰਧ ਨਾਲ ਇਕ ਵੱਡਾ ਸਾਰਾ ਤਖਤ ਪੋਸ਼ ਵੱਠਾ ਹੋਇਆ ਹੈ। ਖੱਬੇ ਪਾਸੇ ਇਕ ਦਰਵਾਜ਼ਾ ਅੰਦਰ ਨੂੰ ਖੁਲ੍ਹਦਾ ਹੈ। ਦਰਵਾਜ਼ੇ ਦੇ ਉਪਰ ਇਕ ਕਲਾਕ ਲਗੀ ਹੋਈ ਹੈ। ਇਸ ਤੇ ਸਾਢੇ ਅੱਠ ਵਜੇ ਹਨ। ਤਖਤਪੋਸ਼ ਤੇ ਗੱਦੀ ਵਿਛੀ ਹੋਈ ਹੈ। ਵੱਡਾ ਸਾਰਾ ਗੋਲ ਸਰਹਾਨਾ ਲਗਾ ਹੋਇਆ ਹੈ। ਰਾਧੂ ਸ਼ਾਹ

ਇਸ ਤੇ ਢਾਸਣਾ ਲਾ ਕੇ ਅੱਖਾਂ ਮੀਟੀ ਬੈਠਾ ਹੈ। ਉਸ ਦੇ ਅੱਗੇ ਇਕ ਲਕੜੀ ਦੀ ਪੇਟੀ ਪਈ ਹੈ। ਇਸ ਤੇ ਇਕ ਵੱਡੀ ਸਾਰੀ ਲਾਲ ਰੰਗ ਦੀ ਵਹੀ ਬੰਦ ਪਈ ਹੈ। ਕੋਲ ਹੀ ਕੁਝ ਹੋਰ ਕਾਗਜ਼ ਤੇ ਕਲਮਦਵਾਤ ਪਏ ਹਨ।

ਸਾਹਮਣੀ ਕੰਧ ਵਿੱਚ ਇਕ ਛੋਟੀ ਜਿਹੀ ਅਲਮਾਰੀ ਹੈ। ਇਸ ਵਿੱਚ ਬਹੁਤ ਸਾਰੀਆਂ ਧਾਰਮਕ ਤਸਵੀਰਾਂ ਪਈਆਂ ਹਨ। ਇਹ ਤਸਵੀਰਾਂ ਲਕੜੀ ਨੂੰ ਕੱਟ ਕੇ ਬਣਾਈਆਂ ਹੋਈਆਂ ਹਨ। ਨਾਲ ਹੀ ਪੱਥਰ ਦੀਆਂ ਕੁਝ ਮੂਰਤੀਆਂ ਪਈਆਂ ਹਨ। ਇਕ ਨਿੱਕੀ ਜਿਹੀ ਚਮਕਦਾਰ ਟੱਲੀ ਵੀ ਕੋਲ ਪਈ ਹੈ। ਧੂਫ ਦਾਨੀ ਤੇ ਧੂਫ ਧੁਖ ਰਹੀ ਹੈ। ਇਕ ਹੋਰ ਸਟੈਂਡ ਵਿੱਚ ਚਾਰ ਅਗਰਬਤੀਆਂ ਲਗੀਆਂ ਹਨ। ਇਸੇ ਅਲਮਾਰੀ ਦੇ ਉਪਰ ਚਾਰ ਪੰਜ ਇਸੇ ਤਰ੍ਹਾਂ ਦੀਆਂ ਧਾਰਮਕ ਤਸਵੀਰਾਂ ਲਗੀਆਂ ਹੋਈਆਂ ਹਨ।

ਪਰਦਾ ਉਠਣ ਦੇ ਬਾਅਦ ਇਕ ਮਿੰਟ ਤਕ ਸ਼ਾਹ ਅੱਖਾਂ ਮੀਟੀ ਮੂੰਹ ਵਿੱਚ ਕੁਝ ਗੁਣਗੁਣਾਂਦਾ ਸਰਹਾਣੇ ਨਾਲ ਢਾਸਨਾਂ ਲਾਈ ਬੈਠਾ ਰਹਿੰਦਾ ਹੈ। ਫੇਰ ਚੇਤੰਨ ਹੋ ਕੇ ਅਲਮਾਰੀ ਵਿਚੋਂ ਟੱਲੀ ਚੁਕ ਕੇ ਖੜਕਾਂਦਾ ਹੈ ਤੇ 'ਓਮ ਜੈ ਜਗਦੀਸ਼ ਹਰੇ' ਦੀ ਧੁਨ ਮਧੁਰ ਸੁਰ ਵਿੱਚ ਗਾਉਂਦਾ ਹੈ।

ਦੁੱਨੀ ਹਕੀਮ ਬਾਹਰੋਂ ਆਵਾਜ਼ ਦੇਂਦਾ ਹੈ।

ਹਕੀਮ–ਸ਼ਾਹ ਜੀ, ਏ ਸ਼ਾਹ ਜੀ ਘਰ ਓ ?

(ਰਾਘੂ ਸ਼ਾਹ ਆਪਣੀ ਪੂਜਾ ਵਿੱਚ ਮਗਨ ਰਹਿੰਦਾ ਹੈ। ਦੁੱਨੀ ਹਕੀਮ ਅੰਦਰ ਆਉਂਦਾ ਹੈ। ਸ਼ਾਹ ਨੂੰ ਪੂਜਾ ਕਰਦਾ ਵੇਖ ਕੇ ਕੋਲ ਪਈ ਕੁਰਸੀ ਤੇ ਬਹਿ ਜਾਂਦਾ ਹੈ। ਉਹ ਬੜੇ ਗਹੁ ਨਾਲ ਸਾਰੀਆਂ ਤਸਵੀਰਾਂ ਵੇਖਦਾ ਹੈ। ਰਾਘੂ ਸ਼ਾਹ ਪੂਜਾ ਕਰਕੇ ਬੜੇ ਪ੍ਰੇਮ ਨਾਲ ਮੂਰਤੀਆਂ ਅੱਗੇ ਮੱਥਾ ਟੇਕਦਾ ਹੈ।)

ਹਕੀਮ—ਧੰਨ ਓ ਸ਼ਾਹ ਜੀ ਤੁਸੀਂ ਵੀ ! ਭਗਤ ਆਦਮੀ ਓ। ਖੂਬ ਪੂਜਾ ਪਾਠ ਵਿੱਚ ਲੱਗੇ ਰਹਿੰਦੇ ਓ।

ਰਾਘੂ ਸ਼ਾਹ—(ਬਣਾਉਟੀ ਹਾਸਾ ਹਸਦਾ ਹੋਇਆ) ਹੀਂ ਹੀਂ ਹੀਂ। ਹਕੀਮ ਜੀ ਮੇਰੀ ਆਦਤ ਐ ਜਦ ਤਕ ਪੂਜਾ ਪਾਠ ਨਾ ਕਰ ਲਵਾਂ ਰੋਟੀ ਖਾਣ ਦਾ ਸਵਾਦ ਨਹੀਂ ਆਉਂਦਾ। ਹੀਂ ਹੀਂ ਹੀਂ ਹੀਂ।

ਹਕੀਮ—ਤੁਸਾਂ ਤਾਂ ਵਾਹਵਾ ਧਾਰਮਕ ਤਸਵੀਰਾਂ ਇਕੱਠੀਆਂ ਕੀਤੀਆਂ ਹੋਈਆਂ ਨੇ। (ਤਸਵੀਰਾਂ ਵੱਲ ਨਜ਼ਰ ਮਾਰ ਕੇ) ਕਿਤੇ ਤ੍ਰਿਸ਼ੂਲ ਧਾਰੀ ਸ਼ਿਵ ਜੀ ਮਹਾਰਾਜ ਨਾਗਾਂ ਦਾ ਹਾਰ ਪਾਈ ਬੈਠੇ ਨੇ ਤੇ ਕਿਤੇ ਵਿਸ਼ਨੂੰ ਮਹਾਰਾਜ ਉਂਗਲੀ ਤੇ ਚੱਕਰ ਚਲਾ ਰਹੇ ਨੇ। ਕਿਤੇ ਕ੍ਰਿਸ਼ਨ ਮੁਰਾਰੀ ਬੰਸਰੀ ਵਜਾ ਰਹੇ ਨੇ ਤੇ ਕਿਤੇ ਕਲਗ਼ੀਆਂ ਵਾਲੇ ਚਿੜੀਆਂ ਤੋਂ ਬਾਜ ਤੁੜਵਾ ਰਹੇ ਨੇ। ਕਿਤੇ ਸ੍ਰੀ ਲਕਸ਼ਮੀ ਜੀ ਗੁਲਾਬੀ ਕੰਵਲ

ਫੁੱਲ ਤੇ ਖੜੇ ਨੇ ਤੇ ਕਿਤੇ ਮਾਤਾ ਦੁਰਗਾ ਜੀ ਸ਼ੇਰ ਦੀ ਸਵਾਰੀ ਕਰ ਰਹੇ ਨੇ। ਕਿਆ ਨਜ਼ਾਰਾ ਹੈ।

ਰਾਧੂ ਸ਼ਾਹ–ਹੀਂ ਹੀਂ ਹੀਂ। ਸਾਡੇ ਲਈ ਸਭ ਇੱਕੋ ਸਰੂਪ ਨੇ। ਹਿੰਦੂ ਹੋਵੇ, ਸਿੱਖ ਹੋਵੇ, ਮੁਸਲਮਾਨ ਹੋਵੇ, ਸਭ ਭਗਵਾਨ ਦੀ ਮਾਇਆ ਹੈ। ਧਰਮ ਨਾਲ,ਮੇਰੀਆਂ ਕਈ ਸਾਮੀਆਂ ਸਿੱਖ ਨੇ ਕਈ ਹਿੰਦੂ ਨੇ। ਅਸਾਂ ਭਲਾ ਕੀ ਲੈਣਾ ਏ ਇਨ੍ਹਾਂ ਵਖੇਵਿਆਂ ਤੋਂ।

ਹਕੀਮ–ਆਹੋ ਜੀ, ਤੁਹਾਨੂੰ ਆਪਣੇ ਵਿਆਜ ਵੱਟੇ ਨਾਲ ਵਾਸਤਾ ਏ, ਭਾਵੇਂ ਕਾਲਾ ਚੋਰ ਹੋਵੇ। ਤੁਸੀਂ ਸਭ ਨੂੰ ਇਕੋ ਰੱਸੇ ਫਾਹੇ... ... ... ...ਨਾ ਮੇਰਾ ਮਤਲਬ ਸਭ ਨੂੰ ਇਕੋ ਨਜ਼ਰੇ ਵੇਖਦੇ ਓ।

ਰਾਧੂ ਸ਼ਾਹ–ਹੀਂ ਹੀਂ ਹੀਂ। ਸੇਵਾ ਈ ਕਰਨੀ ਏ ਹਕੀਮ ਜੀ।

ਹਕੀਮ–ਹੱਛਾ, ਅਜ ਮੈਨੂੰ ਕਿਸ ਤਰ੍ਹਾਂ ਯਾਦ ਕੀਤਾ ਜੇ ? ਨਬਜ਼ ਦਿਖਾਓ ਨਾ।

ਰਾਧੂ ਸ਼ਾਹ–ਨਬਜ਼ ਤਾਂ,ਧਰਮ ਨਾਲ, ਚੰਗੀ ਚਲਦੀ ਏ; ਪਰ ਇਹ ਪੇਟ ਸਹੁਰਾ ਵਧੀ ਓ ਜਾਂਦੈ। ਦੁਆਈਆਂ ਖਾ ਖਾ ਕੇ ਤੰਗ ਆ ਗਿਆਂ।

ਹਕੀਮ–ਸ਼ਾਹ ਜੀ ਜ਼ਰਾ ਹੱਥ ਪੈਰ ਹਲਾਇਆ ਕਰੋ। ਕੁਝ ਵਰਜ਼ਸ਼ ਵੀ ਕੀਤਾ ਕਰੋ।

ਰਾਧੂ ਸ਼ਾਹ—ਹੁਣ ਤਾਂ ਚੰਗੀ ਤਰ੍ਹਾਂ ਤੁਰਿਆ ਵੀ ਨਹੀਂ ਜਾਂਦਾ। ਥੋੜ੍ਹੀ ਦੂਰ ਜਾਨਾਂ ਤਾਂ ਸਾਹ ਚੜ੍ਹ ਜਾਂਦੈ। ਪੇਟ ਤਾਂ ਫੁਲਦਾ ਈ ਜਾਂਦੈ।

ਹਕੀਮ—ਸ਼ਾਹ ਜੀ ਚਿੰਤਾ ਨਾ ਕਰੋ। ਲੱਗ ਕੇ ਦੁਆਈ ਖਾਓ ਤੇ ਪਰਹੇਜ਼ ਕਰੋ। ਇਲਾਜ ਨਾਲੋਂ ਪ੍ਰਹੇਜ਼ ਜ਼ਰੂਰੀ ਹੁੰਦੈ। (ਜਲਦੀ ਜਲਦੀ ਬੋਲਦਾ ਹੈ) ਘੀਆ ਖਾਉ। ਟੀਂਡੇ ਖਾਉ। ਤੋਰੀ ਖਾਉ। ਸ਼ਲਗਮ ਖਾਉ। ਮੂੰਗੀ ਦੀ ਦਾਲ ਖਾਉ। ਪਾਲਕ ਦਾ ਸਾਗ ਖਾਉ। ਖੱਟਾ ਨਾ ਖਾਉ। ਅਚਾਰ ਨਾ ਖਾਉ। ਤੇਲ ਨਾ ਖਾਉ। ਕਚਾਲੂ ਨਾ ਖਾਉ। ਅਰਬੀ, ਮਾਂਹ ਦੀ ਦਾਲ, ਗੋਲ ਗੱਪੇ, ਇੰਮਲੀ ਦੀ ਚਾਟ, ਆਲੂ ਤੇ ਘਿਓ ਨਾ ਖਾਉ।

ਰਾਧੂ ਸ਼ਾਹ—ਆਲੂ ਵੀ ਬੰਦ ? ਘਿਓ ਵੀ ਬੰਦ ?

ਹਕੀਮ—ਤੁਹਾਨੂੰ ਤਾਂ ਥਿੰਦੇ ਵਾਲੀਆਂ ਚੀਜ਼ਾਂ ਬਿਲਕੁਲ ਨਹੀਂ ਖਾਣੀਆਂ ਚਾਹੀਦੀਆਂ। ਇਨ੍ਹਾਂ ਨਾਲ ਚਰਬੀ ਵਧਦੀ ਏ। ਰੋਟੀ ਵੀ ਘੱਟ ਖਾਉ।

ਰਾਧੂ ਸ਼ਾਹ—ਹਕੀਮ ਜੀ ! ਉਂਜ ਹੀ ਕਿਉਂ ਨਹੀਂ ਕਹਿੰਦੇ ਅਫੀਮ ਦਾ ਗੋਲਾ ਖਾਓ। ਇੱਕੋ ਵੇਰ ਕਜੀਆ ਮੁੱਕੇ। ਧਰਮ ਨਾਲ ਮੇਰੀ ਤੇ ਅੱਗੇ ਈ ਭੁੱਖ ਨਹੀਂ ਲਹਿੰਦੀ। ਦੋ ਸੇਰ ਦੁਧ ਰੋਜ਼ ਨਾ ਪੀਆਂ ਤਾਂ ਸੁਆਦ

ਨਹੀਂ ਆਉਂਦਾ। ਪੰਦਰਾਂ ਫੁਲਕਿਆਂ ਤੋਂ ਘੱਟ ਤਾਂ ਕਦੀ ਖਾਧੇ ਈ ਨਹੀਂ।

(ਰਾਮੇ ਸ਼ਾਹ ਆਉਂਦਾ ਹੈ)

ਰਾਮੇ ਸ਼ਾਹ–ਰਾਮ ਰਾਮ ਸ਼ਾਹ ਜੀ।

ਰਾਧੂ ਸ਼ਾਹ–ਆਈਏ ਰਾਮੇ ਸ਼ਾਹ।

ਰਾਮੇ ਸ਼ਾਹ–ਕੀ ਗੱਲ ਐ ਅਜ ਹਕੀਮ ਹੁਰੀ ਆਏ ਨੇ ? ਤਬੀਅਤ ਠੀਕ ਏ ਨਾ ?

ਰਾਧੂ ਸ਼ਾਹ–ਧਰਮ ਨਾਲ, ਏਸ ਪੇਟ ਦਾ ਈ ਸਿਆਪਾ ਏ ਸਾਰਾ। ਵਧਦਾ ਈ ਜਾਂਦੈ।

ਹਕੀਮ–ਹੱਛਾ ਸ਼ਾਹ ਜੀ, ਹਟੀਓਂ ਦੁਆਈ ਮੰਗਵਾ ਲੈਣੀ। ਫੇਰ ਵੇਖੋ ਗੋਗੜ ਕਿਵੇਂ ਗੁਆਚਦੀ ਏ। ਦਵਾਈ ਏ ਕਿ ਅਕਸੀਰ ਏ। ਚਰਬੀ ਨੂੰ ਗਾਲ ਕੇ ਪੇਟ ਨੂੰ ਢਿੱਲਾ ਕਰੇਗੀ, ਹਾਜ਼ਮੇ ਨੂੰ ਤੇਜ਼ ਕਰੇਗੀ, ਸਰੀਰ ਨੂੰ ਤਕੜਾ ਕਰੇਗੀ।

(ਹਕੀਮ ਜਲਦੀ ਜਲਦੀ ਬੋਲਦਾ ਚਲਾ ਜਾਂਦਾ ਹੈ।)

ਰਾਧੂ ਸ਼ਾਹ–ਦੇਖਿਆ ਈ ਰਾਮੇ ਸ਼ਾਹ ? ਦੂਨੀ ਹਕੀਮ ਵੀ ਆਪਣੀਆਂ ਤਾਰੀਫ਼ਾਂ ਕਰਦਾ ਨਹੀਂ ਥੱਕਦਾ।

ਰਾਮੇ ਸ਼ਾਹ–ਰਾਧੂ ਸ਼ਾਹ, ਘੁਮਿਆਰੀ ਆਪਣਾ ਭਾਂਡਾ ਈ ਸਲਾਹੁੰਦੀ ਏ। ਖੈਰ, ਹਕੀਮ ਹੈ ਸਿਆਣਾ।

ਰਾਧੂ ਸ਼ਾਹ–ਹੋਵੇਗਾ; ਪਰ ਧਰਮ ਨਾਲ, ਮੈਨੂੰ ਨਹੀਓਂ ਚੰਗਾ

ਲਗਦਾ। ਜਣੇ ਖਣੇ ਦੀ ਮੱਦਦ ਕਰਨ ਤੁਰ ਪੈਂਦਾ ਏ। ਭਲਾ ਕੋਈ ਪੁੱਛੇ ਤੂੰ ਦੁਨੀਆਂ ਦਾ ਠੇਕਾ ਲਿਆ ਹੋਇਐ।

ਰਾਮੇ ਸ਼ਾਹ—ਹੱਛਾ ਹੁਣ ਇਹ ਦਸ ਅੰਮ੍ਰਿਤਸਰ ਕਦੋਂ ਚਲਣੈ ? ਜ਼ਰਾ ਮਿੱਲ ਵਿੱਚ ਫੇਰਾ ਮਾਰ ਆਈਏ।

ਗਾਧੂ ਸ਼ਾਹ—ਜਦੋਂ ਮਰਜ਼ੀ ਚਲੋ।

ਰਾਮੇ ਸ਼ਾਹ—ਹੋਰ ਫੇਰ ਕੀ ਹਾਲ ਚਾਲ ਏ ਕੰਮ ਕਾਰ ਦਾ ?

ਗਾਧੂ ਸ਼ਾਹ—ਬਹੁਤ ਵਧੀਆ। ਤੂੰ ਵੇਖ ਈ ਰਿਹੈਂ। ਤਿੰਨ ਮਹੀਨੇ ਹੋ ਗਏ ਨੇ ਮਿੱਲ ਲਾਇਆਂ, ਦੀਨਾਂ ਨਗਰ ਵਿੱਚ ਤਾਂ ਬੱਚਾ ਬੱਚਾ ਸਾਡੀ ਮਿੱਲ ਦਾ ਤੇਲ ਤੇ ਸਾਬਣ ਵਰਤਦੈ। ਏਨਾਂ ਮਾਲ ਨਹੀਂ ਪਿਆ ਬਣਦਾ ਜਿੰਨੀ ਮੰਗ ਏ। ਸਭ ਥਾਂ ਤੋਂ ਆਡਰ ਆ ਰਹੇ ਨੇ। ਧਰਮ ਨਾਲ, ਸਭ ਨੂੰ ਮਦਾਨ ਵਿਚੋਂ ਨਸਾ ਦਿਤੈ।

ਰਾਮੇ ਸ਼ਾਹ—ਖੈਰ ਗਾਧੂ ਸ਼ਾਹ, ਸਾਡੀ ਮਿੱਲ ਨੇ ਮਾਲ ਵੀ ਤਾਂ ਬੜਾ ਸਸਤਾ ਕਢਿਐ। ਅੰਦਰਲੇ ਭੇਤਾਂ ਦਾ ਲੋਕਾਂ ਨੂੰ ਕੀ ਪਤਾ। ਤੇਲ ਸਾਫ ਕੀਤਾ ਜਾਂਦੈ ਤੇ ਤੇਲ ਦੀ ਮੈਲ ਦਾ ਸਾਬਣ ਬਣ ਜਾਂਦੈ। ਕਿਸੇ ਨੂੰ ਸੁਫਨੇ ਵਿੱਚ ਵੀ ਖਿਆਲ ਨਹੀਂ ਆ ਸਕਦਾ।

ਗਾਧੂ ਸ਼ਾਹ—ਧਰਮ ਨਾਲ ਸਭ ਮਸ਼ੀਨਾਂ ਦੀਆਂ ਬਰਕਤਾਂ ਨੇ।

ਰਾਮੇ ਸ਼ਾਹ—ਹੁਣ ਤੇ ਦਿਨਬਦਿਨ ਕੰਮ ਵਧੇਗਾ ਈ।

ਰਾਧੂ ਸ਼ਾਹ—ਜ਼ਰੂਰ ।

ਰਾਮੇ ਸ਼ਾਹ—ਬਹੁਤੇ ਸਰਮਾਏ ਨਾਲ ਜਿੰਨਾ ਵੱਡਾ ਕੰਮ ਕਰੀਏ ਓਨਾ ਈ ਮਾਲ ਸਸਤਾ ਬਣਦੈ । ਫੇਰ ਘਰ ਬੈਠ ਕੇ ਮਾਲ ਬਣਾਨ ਵਾਲੇ ਮੁਕਾਬਲਾ ਨਹੀਂ ਕਰ ਸਕਦੇ ।

ਰਾਧੂ ਸ਼ਾਹ—ਰਾਮੇ ਸ਼ਾਹ, ਸੁਟ ਹੱਥ ਫੇਰ । (ਦੋਵੇਂ ਹੱਥ ਮਿਲਾਂਦੇ ਹਨ) ਤੈਨੂੰ ਕਿਵੇਂ ਚੱਕਰ ਚਲਾ ਕੇ ਵਿਖਾਇਐ । ਮਿੱਲ ਵਾਲਾ ਪਲਾਟ ਅਸਾਂ ਕਿੰਨੇ ਦਾ ਲਿਆ ਸੀ ? ਕੁਲ ਤੀਹ ਹਜ਼ਾਰ ਦਾ ? ਤੂੰ ਓਦੋਂ ਆਖਦਾ ਸੈਂ ਲੱਖ ਦੀ ਰਜਿਸਟਰੀ ਕਿਉਂ ਕਰਵਾਨੈ । ਵੇਖਿਆ ਈ ਹੁਣ ਸਾਡਾ ਹੱਥ । ਲਿਮਿਟਿਡ ਕੰਪਣੀ ਬਣਾ ਕੇ ਵਿਚ ਲੱਖ ਰੁਪਏ ਦੀ ਜ਼ਮੀਨ ਠੋਕ ਦਿਤੀ ਕਿ ਨਾ ?

ਰਾਮੇ ਸ਼ਾਹ—ਮੰਨ ਲਿਆ ਬਈ ਮੰਨ ਲਿਆ ।

ਰਾਧੂ ਸ਼ਾਹ—ਸਾਡਾ ਤਾਂ, ਧਰਮ ਨਾਲ, ਸੱਤਰ ਹਜ਼ਾਰ ਪਹਿਲਾਂ ਖਰਾ ਹੋ ਗਿਐ । ਜੀਹਨੂੰ ਵੀ ਹਿੱਸੇ ਖਰੀਦਣ ਲਈ ਕਿਹੈ, ਉਹਨੇ ਸ਼ਰਮੋਂ ਕੁਸ਼ਰਮੀ ਨਾਂਹ ਨਹੀਂ ਕੀਤੀ । ਹੁਣ ਲੋਕਾਂ ਦੀਆਂ ਜੁੱਤੀਆਂ ਲੋਕਾਂ ਦੇ ਸਿਰ ਮਾਰੀ ਜਾਓ । ਦੁੱਧ ਕੜ੍ਹਨ ਦਿਓ ਤੇ ਮਲਾਈ ਮਲਾਈ ਖਾਈ ਜਾਓ । ਡਰੈਕਟਰ ਤਾਂ ਅਸੀਂ ਹੀ ਆਂ ਨਾ ? ਬਥੇਰੇ ਢੰਗ ।

ਰਾਮੇ ਸ਼ਾਹ—ਬਈ ਇਹ ਲਿਮਟਿਡ ਕੰਪਣੀ ਵਾਲਾ ਦਾਅ ਚੰਗਾ ਈ।
ਸਾਡਾ ਵਕੀਲ ਵੀ ਸਿਆਣਾ ਏ। ਪਰ ਮੈਂ ਹਰਾਨ ਆਂ
ਤੈਨੂੰ ਇਹ ਤਰੀਕੇ ਕਿਵੇਂ ਸੁੱਝ ਜਾਂਦੇ ਨੇ।

ਰਾਧੂ ਸ਼ਾਹ—ਰਾਮੇ ਸ਼ਾਹ, ਸੁਟ ਹੱਥ ਫੇਰ। (ਦੋਵੇਂ ਹੱਥ ਮਿਲਾਂਦੇ ਨੇ)
ਔਹ ਵੇਖ ਨੁੱਕਰ ਵਿੱਚ ਕੀ ਏ?... ... ... ... ... ਔਹ
(ਉਂਗਲ ਨਾਲ ਇਸ਼ਾਰਾ ਕਰਦਾ ਹੈ)

ਰਾਮੇ ਸ਼ਾਹ—ਮੱਕੜੀ ਦਾ ਜਾਲ?

ਰਾਧੂ ਸ਼ਾਹ—ਹਾਂ, ਮੱਕੜੀ ਦਾ ਜਾਲ। ਮੈਂ ਤਾਂ ਏਸ ਮੱਕੜੀ ਦੇ ਜਾਲ
ਦੀ ਕਾਰੀਗਰੀ ਵੇਖਦਾ ਰਹਿਨਾਂ। ਧਰਮ ਨਾਲ, ਕਮਾਲ
ਦਾ ਜਾਲ ਬੁਣਦੀ ਏ ਤੇ ਸ਼ਿਕਾਰ ਆਪਣੇ ਆਪ ਫਸਦਾ
ਰਹਿੰਦੈ। ਫੇਰ ਉਹ ਲੱਖ ਹੱਥ ਪੈਰ ਮਾਰੇ ਜਾਲ ਵਿਚੋਂ
ਨਿਕਲ ਨਹੀਂ ਸਕਦਾ।

ਰਾਮੇ ਸ਼ਾਹ—ਬਈ ਕਮਾਲ।

ਰਾਧੂਸ਼ਾਹ—ਲੋੜ ਤਾਂ ਜਾਲ ਬੁਣਨ ਦੀ ਏ, ਸ਼ਿਕਾਰ ਬਥੇਰੇ।

ਬਾਹਰੋਂ ਅਵਾਜ਼—ਸ਼ਾਹ ਜੀ, ਏ ਸ਼ਾਹ ਜੀ!

ਰਾਧੂ ਸ਼ਾਹ—ਕੌਣ ਏ? ਸੰਤੂ, ਓ ਸੰਤੂ ਵੇਖੀਂ ਕੌਣ ਏ ਬਾਹਰ?
(ਫੌਜਾ ਤੇੱਲੀ ਆਉਂਦਾ ਹੈ। ਬੜਾ
ਪਰੇਸ਼ਾਨ ਮਲੂਮ ਹੁੰਦਾ ਹੈ)

ਫੌਜਾ—ਸ਼ਾਹ ਜੀ ਰਾਮ ਰਾਮ।

ਰਾਧੂ ਸ਼ਾਹ—ਕੀ ਗਲ ਏ ਫੌਜਿਆ ?

ਫੌਜਾ—ਸ਼ਾਹ ਜੀ ਸਾਡੀ ਵੀ ਬਹੁੜੀ ਕਰੋ । ਬੜਾ ਤੰਗ ਆਇਆ ਹਾਂ ।

ਰਾਧੂ ਸ਼ਾਹ—ਓ ਬਈ ਮੈਂ ਕੀ ਕਰ ਸਕਨਾਂ । ਤੂੰ ਐਵੇਂ ਈ ਖਾਹ-ਮ-ਖਾਹ ਫੇਰੇ ਮਾਰਦਾ ਰਹਿਨਾ ਏ ।

ਫੌਜਾ—ਸ਼ਾਹ ਜੀ ਢਾਈ ਤਿੰਨ ਮਹੀਨੇ ਹੋ ਚਲੇ ਨੇ, ਧੇਲੇ ਦਾ ਕੰਮ ਨਹੀਂ ਰਿਹਾ । ਕੋਹਲੂ ਖਲੋਤਾ ਏ, ਕੋਈ ਪੁੱਛਦਾ ਨਹੀਂ । ਅੱਕ ਅੱਕ ਕੇ ਬੌਲਦ ਵੀ ਵੇਚ ਛਡਿਐ । ਬਾਲ ਬੱਚੇ ਦਾਰ ਆਂ । ਜੋ ਕੁਝ ਕੋਲ ਸੀ ਖਾ ਗਿਆਂ । ਹੁਣ ਤੇ ਭੋਖੜੇ ਮਰਨ ਵਾਲੀ ਗੱਲ ਏ ।

ਰਾਧੂ ਸ਼ਾਹ—ਫੇਰ ਮੈਨੂੰ ਕੀ ਕਹਿਨੈ ? ਤੇਰੀ ਹੱਟੀ ਗਾਹਕ ਨਾ ਆਉਣ ਤਾਂ ਮੈਂ ਕਿਥੋਂ ਬਦੋ-ਬਦੀ ਫੜ ਲਿਆਵਾਂ ?

ਫੌਜਾ—ਸ਼ਾਹ ਜੀ, ਤੁਹਾਡੀ ਐਡੀ ਵੱਡੀ ਮਿੱਲ ਚਲਦੀ ਏ ! ਕਿਤੇ ਨੌਕਰੀ ਓ ਦੁਆ ਛਡੋ । ਪਏ ਤੁਹਾਡੇ ਗੁਣ ਗਾਵਾਂਗੇ ।

ਰਾਧੂ ਸ਼ਾਹ—(ਕਾਹਲਾ ਪੈ ਕੇ) ਹੱਛਾ, ਹੱਛਾ ਫੇਰ ਕਿਸੇ ਵੇਲੇ ਆਵੀਂ । ਐਸ ਵੇਲੇ ਗੱਲ ਕਰਨ ਦੇਹ । ਵੇਖਦਾ ਨਹੀਂ ਰਾਮੇ ਸ਼ਾਹ ਹੁਰੀ ਆਏ ਨੇ ।

ਫੌਜਾ—ਰਾਮੇ ਸ਼ਾਹ ਜੀ, ਤੁਸੀਂ ਓ ਸਾਡੀ ਸਪਾਰਸ਼ ਕਰੋ ।

ਰਾਮੇ ਸ਼ਾਹ—ਹੱਛਾ ਬਈ ਪਰਸੋਂ ਰੌਬ ਆਵੀਂ, ਤੈਨੂੰ ਨੌਕਰੀ ਦੁਆ ਦਿਆਂਗੇ।

ਫੌਜਾ—ਰੱਬ ਤੁਹਾਨੂੰ ਸੁਖੀ ਰੱਖੇ! ਰਾਮ ਰਾਮ ਸ਼ਾਹ ਜੀ।

ਰਾਮੇ ਸ਼ਾਹ—ਰਾਮ ਰਾਮ।

(ਫੌਜਾ ਜਾਂਦਾ ਹੈ)

ਰਾਧੂ ਸ਼ਾਹ—ਇਹ ਔਂਤਰੀ ਦਾ ਪਤਾ ਨਹੀਂ ਵਿੱਚ ਕਿਥੋਂ ਟਪਕ ਪਿਐ? ਮੈਂ ਕੀ ਗੱਲ ਕਰ ਰਿਹਾ ਸਾਂ? ......ਹਾਂ, ਤੈਨੂੰ ਹੋਰ ਕਮਾਈ ਕਢਣ ਦਾ ਢੰਗ ਦਸਾਂ?

ਰਾਮੇ ਸ਼ਾਹ—ਉਹ ਕੀ ਸੋਚਿਐ?

ਰਾਧੂ ਸ਼ਾਹ—(ਭੇਤ ਭਰੇ ਲਹਿਜੇ ਵਿੱਚ) ਹੁਣ ਮੇਰੀ ਸਲਾਹ ਏ, ਹੋਰ ਮਸ਼ੀਨਾਂ ਲਾ ਲਈਏ। ਮਾਲ ਹੋਰ ਸਸਤਾ ਬਣੇ, ਸਾਬਣ ਤੇ ਤੇਲ ਦਾ ਭਾਅ ਹੋਰ ਘਟਾ ਦੇਈਏ। ਫੇਰ ਪਿੰਡ ਪਿੰਡ ਸਾਡੀ ਮਿੱਲ ਦਾ ਸਸਤਾ ਤੇਲ ਤੇ ਸਾਬਣ ਪਹੁੰਚ ਜਾਵੇ।

ਰਾਮੇ ਸ਼ਾਹ—ਫੇਰ ਤਾਂ ਲੋਕੀਂ ਵੀ ਅਸ਼ ਅਸ਼ ਕਰ ਉਠਣਗੇ। ਜਿਨ੍ਹਾਂ ਨੂੰ ਸਸਤਾ ਮਾਲ ਮਿਲੇਗਾ, ਪਏ ਸਾਡੇ ਸਿਰ ਨੂੰ ਅਸੀਸਾਂ ਦੇਣਗੇ।

ਰਾਧੂ ਸ਼ਾਹ—ਤੂੰ ਵੀ ਰਾਮੇ ਸ਼ਾਹ, ਧਰਮ ਨਾਲ, ਕਿਸੇ ਵੇਲੇ ਲਿੱਦ ਈ ਕਰ ਦੇਨੈ। ਢੱਠੇ ਖੂਹ ਵਿੱਚ ਪੈਣ ਅਸੀਸਾਂ। ਨਿੱਜ

ਦੇਣ ਅਸੀਸਾਂ। ਓ ਅਸੀਂ ਕੋਈ ਲੋਕਾਂ ਦੀਆਂ ਅਸੀਸਾਂ ਖਾ ਕੇ ਜੀਊਨੇ ਆਂ? ......... ਮੇਰਾ ਮਤਲਬ ਏ ਪਈ ਨਿਕੇ ਮੋਟੇ ਸਭ ਹੌਲੀ ਹੌਲੀ ਡੇਰਾ ਡੰਡਾ ਚੁੱਕ ਜਾਣਗੇ।

ਰਾਮੇ ਸ਼ਾਹ—ਇਹ ਤਾਂ ਠੀਕ ਐ।

ਰਾਧੂ ਸ਼ਾਹ—ਦੂਰ ਨਾ ਜਾਹ, ਤੂੰ ਦੀਨਾ ਨਗਰ ਵਿੱਚ ਈ ਵੇਖ ਲੈ। ਫੌਜੇ ਤੇੱਲੀ ਦਾ ਕਿੰਨਾ ਕੰਮ ਸੀ। ਤੇਲ ਪੀੜਦਿਆਂ ਵਾਰ ਨਹੀਂ ਸੀ ਆਉਂਦੀ। ਜਦੋਂ ਵੇਖੋ ਕੋਹਲੂ ਜੁਪਿਆ ਹੁੰਦਾ ਸੀ। ਹੁਣ ਵੇਖ ਲੈ, ਠੂਠਾ ਮੂਧਾ ਹੋ ਗਿਐ ਕਿ ਨਹੀਂ? ਤੇਰੇ ਸਾਹਮਣੇ ਮਗਰ ਲੱਗਾ ਫਿਰਦੈ: ਸ਼ਾਹ ਕਿਤੇ ਨੌਕਰੀ ਓ ਦੁਆ ਦੇਹ।

ਰਾਮੇ ਸ਼ਾਹ—ਹੂੰ।

ਰਾਧੂ ਸ਼ਾਹ—ਧਰਮ ਨਾਲ ਸੁੱਖੇ ਸਾਬਣ ਵਾਲੇ ਦੀ ਆਕੜ ਨਹੀਂ ਸੀ ਪੈਂਦੀ। ਹੁਣ ਫੂਕ ਈ ਨਿਕਲ ਗਈ ਏ। ਹੱਟੀ ਓ ਛੱਡ ਬੈਠੈ। ਭਲਾ ਮਹਿੰਗਾ ਮਾਲ ਕੌਣ ਲੈਂਦੈ?

ਰਾਮੇ ਸ਼ਾਹ—ਰਾਮ ਰਾਮ ਕਹੋ ਜੀ। ਲੋਕਾਂ ਦੀ ਕੋਈ ਮੱਤ ਮਾਰੀ ਏ ਬਦੋ ਬਦੀ ਵਾਧੂ ਪੈਸੇ ਦੇਣ।

ਰਾਧੂ ਸ਼ਾਹ—(ਭੇਤ ਭਰੇ ਢੰਗ ਨਾਲ) ਤੇ ਫੇਰ ਜਦੋਂ ਸਾਰਾ ਮੈਦਾਨ ਸਾਡੇ ਹੱਥ ਆ ਜਾਏਗਾ ਤਾਂ, ਧਰਮ ਨਾਲ, ਜੋ ਭਾਅ ਮਰਜ਼ੀ ਵੇਚਣਾ ਸ਼ੁਰੂ ਕਰ ਦਿਓ। ਸਾਰੇ ਆਪਣੀ

ਗਰਜ਼ ਨੂੰ ਖਰੀਦਣਗੇ। ਹਰ ਕਿਸੇ ਨੇ ਆਪਣੀ ਲੋੜ ਤਾਂ ਪੂਰੀ ਕਰਨੀ ਹੀ ਹੁੰਦੀ ਏ।

ਰਾਮੇ ਸ਼ਾਹ—(ਖੁਸ਼ੀ ਨਾਲ) ਬਹੁਤ ਖੂਬ, ਬਈ ਬਹੁਤ ਖੂਬ। ਸ਼ਾਬਾਸ਼ ਰਾਧੂ ਸ਼ਾਹ। ਬਈ ਕਮਾਲ।

ਰਾਧੂ ਸ਼ਾਹ—ਸੁਟ ਹੱਥ। ਮੰਨ ਲਿਆ ਨਾ ਫੇਰ ?

(ਦੋਵੇਂ ਹੱਥ ਮਿੱਲਾਂਦੇ ਹਨ)

ਰਾਮੇ ਸ਼ਾਹ—ਫੇਰ ਹੁਣ ਕਦੋਂ ਚਲਨੈ ਅੰਮ੍ਰਿਤਸਰ ! ਸਾਨੂੰ ਆਪ ਵੀ ਨਿਗਰਾਨੀ ਰਖਣੀ ਚਾਹੀਦੀ ਏ।

ਰਾਧੂ ਸ਼ਾਹ—ਤੇ ਉਹ ਮੈਨੇਜਰ ਕਾਹਦੇ ਲਈ ਏ। ...... ਪਰ ਆਪ ਵੀ ਚਲਾਂਗੇ। ਜਦੋਂ ਮਰਜ਼ੀ ਚਲ ਪਵੋ, ਅਸਾਂ ਕਿਹੜੇ ਘੋੜੇ ਬੀੜਨੇ ਨੇ।

ਰਾਮੂ ਸ਼ਾਹ—ਫੇਰ ਕਲ੍ਹ ਈ ਚਲੀਏ ?

ਰਾਧੂ ਸ਼ਾਹ—ਨਹੀਂ ! ਕਲ੍ਹ ਨਹੀਂ ! ਕਲ੍ਹ ਤਾਂ ਮੇਰੀ ਤਰੀਕ ਏ। ਤੇਜੂ ਘੁਮਿਆਰ ਤੇ ਨਾਲਸ਼ ਕੀਤੀ ਹੋਈ ਏ। ਉੱਲੂ ਦਾ ਪੱਠਾ ਰੁਪਏ ਈ ਦੱਬ ਕੇ ਬਹਿ ਗਿਆ ਏ। ਧਰਮ ਨਾਲ ਮੈਂ ਵੀ ਘਰ ਕੁੱਲਾ ਕੁੜੱਕ ਨਾ ਕਰਾਇਆ ਤਾਂ ਮੈਨੂੰ ਰਾਧੂ ਸ਼ਾਹ ਕੀਹਨੇ ਆਖਣੈ। ਅਜ ਮੈਂ ਵਕੀਲ ਵੱਲ ਵੀ ਜਾਣੈ।

ਰਾਮੂ ਸ਼ਾਹ—ਸ਼ਾਹਾਂ ਨੂੰ ਬਸ ਮੁਕੱਦਮੇ ਈ ਨਹੀਂ ਛਡਦੇ। ਵਕੀਲਾਂ

ਦੇ ਫੇਰੇ ਮਾਰ ਮਾਰ ਕੇ ਜੁੱਤੀਆਂ ਟੁੱਟ ਜਾਂਦੀਆਂ ਨੇ।
ਤੇਜੂ ਘੁਮਿਆਰ ਵਾਲਾ ਮੁਕੱਦਮਾ ਕੈਸਾ ਚੱਲ ਰਿਹੈ ?

ਰਾਧੂ ਸ਼ਾਹ—ਮੇਰੇ ਹੱਥ ਬੜੇ ਪੱਕੇ ਨੇ । ਤੈਨੂੰ ਪਤਾ ਏ ਮੈਂ ਤਾਂ ਸੱਪ ਦੇ ਸਿਰੋਂ ਕੌਡੀ ਲੈ ਆਉਣ ਵਾਲਾ ਆਂ । ਮੈਂ ਥਾਂ ਥਾਂ ਦਸਖਤ ਕਰਾਏ ਹੋਏ ਨੇ, ਮੁਕਰੇ ਤਾਂ ਸਹੀ।

ਰਾਮੇ ਸ਼ਾਹ—ਗੁਆਹ ਕਿਹੜਾ ਕਿਹੜਾ ਏ ?

ਰਾਧੂ ਸ਼ਾਹ—ਓ ਗੁਆਹਾਂ ਦਾ ਕੀ ਏ । ਜੀਹਨੂੰ ਮਰਜ਼ੀ ਏ ਪੰਜ ਰੁਪੈ ਦੇ ਕੇ ਨਾਲ ਲੈ ਜਾਓ। ਹੀਂ ਹੀਂ ਹੀਂ (ਹਸਦਾ ਹੈ)

ਰਾਮੇ ਸ਼ਾਹ—ਚੰਗਾ ਫੇਰ ਹੁਣ ਚਲੀਏ।

ਰਾਧੂ ਸ਼ਾਹ—ਬੈਠ ਰਾਮੇ ਸ਼ਾਹ। ਚਲਾ ਜਾਈਂ। ਐਡੀ ਕਾਹਲੀ ਕਾਹਦੀ ਏ ?

ਰਾਮੇ ਸ਼ਾਹ—ਤੂੰ ਕਿਹੜਾ ਕੁਝ ਖੁਆਣਾ ਪਿਆਣੈ।

ਰਾਧੂ ਸ਼ਾਹ—ਓ ਹੋ ਖਿਆਲ ਈ ਨਹੀਂ ਰਿਹਾ। ......... ਓ ਸੰਤੂ ......... ਸੰਤੂ !

(ਸੰਤੂ ਆਉਂਦਾ ਹੈ)

ਸੰਤੂ—ਦਸੋ ਸ਼ਾਹ ਜੀ।

ਰਾਧੂ ਸ਼ਾਹ—ਜਾਹ ਓਏ ਜਾ ਕੇ ਰਾਮੇ ਸ਼ਾਹ ਹੁਰਾਂ ਵਾਸਤੇ ਮੁਨਸ਼ੀ ਦੀ ਹਟੀਓਂ ਸੋਡੇ ਦੀ ਬੋਤਲ ਫੜ ਲਿਆ।

ਸੰਤੂ–ਲਓ ਜੀ ਹੁਣੇ ਲਿਆਇਆ। (ਉਥੇ ਈ ਖਲੋਤਾ ਰਹਿੰਦੈ)

ਰਾਮੇ ਸ਼ਾਹ–ਜਾਣ ਦੇਹ ਰਾਧੂ ਸ਼ਾਹ, ਮੈਂ ਤਾਂ ਐਵੇਂ ਹਸਨਾ ਪਿਆਂ। ਐਸ ਵੇਲੇ ਜ਼ਰੂਰਤ ਨਹੀਂ।

ਰਾਧੂ ਸ਼ਾਹ–ਜਾਹ ਓਏ ਸੱਚੀ ਮੁਚੀਂ ਦੌੜ ਕੇ ਲਿਆ।

ਸੰਤੂ–ਹੱਛਾ ਸ਼ਾਹ ਜੀ।

(ਸੰਤੂ ਜਾਂਦਾ ਹੈ)

ਰਾਮੇ ਸ਼ਾਹ–ਸੱਚੀਂ ਮੁਚੀਂ ? ਰਾਧੂ ਸ਼ਾਹ ਇਹ ਕੀ ਗੱਲ ਏ ? ਪਹਿਲਾਂ ਝੂਠੀ ਮੂਠੀ ਕਹੀ ਜਾਂਦਾ ਸੈਂ।

ਰਾਧੂ ਸ਼ਾਹ–(ਬਣਾਉਟੀ ਹਾਸਾ ਹਸਦਾ ਹੈ) ਹੀਂ ਹੀਂ ਹੀਂ ! ਰਾਮੇ ਸ਼ਾਹ ਤੂੰ ਤੇ ਆਪਣਾ ਆਦਮੀ ਏਂ। ਤੇਰਾ ਸਾਡਾ ਖਾਣ ਪੀਣ ਕੱਠਾ ਹੋਇਆ। ਜਣੇ ਖਣੇ ਵਾਸਤੇ ਤਾਂ ਚੁਆਨੀ ਦਾ ਨਹਾਉਣ ਨਹੀਂ ਕੀਤਾ ਜਾਂਦਾ।

(ਸੰਤੂ ਸੋਡੇ ਦੀ ਬੋਤਲ ਵਿੱਚ ਨਾਲੀ ਪਾਈ ਲਿਆਉਂਦਾ ਹੈ।

ਸੰਤੂ–ਲਓ ਸ਼ਾਹ ਜੀ।

(ਰਾਮੇ ਸ਼ਾਹ ਲੈਂਦਾ ਹੈ। ਸੰਤੂ ਜਾਂਦਾ ਹੈ)

ਰਾਧੂ ਸ਼ਾਹ–ਤੈਥੋਂ ਕਾਹਦਾ ਲੁਕਾ ਏ ਰਾਮੇ ਸ਼ਾਹ। ਮੈਂ ਮੁੰਡੇ ਨੂੰ ਸਖਾਇਐ ਹੋਇਐ। ਕਿਸੇ ਲਈ ਕੋਈ ਚੀਜ਼ ਮੰਗਾ-

ਉਨੀ ਹੋਵੇ ਤਾਂ 'ਹੱਛਾ ਜੀ' 'ਲਿਆਇਆ ਜੀ' ਕਹਿ ਕੇ ਉਥੇ ਈ ਖਲੋਤਾ ਰਹਿੰਦੈ । ਅਗਲਾ ਆਪੇ ਨਾਂਹ ਨਾਂਹ ਕਰਦਾ ਉੱਠ ਤੁਰਦੈ ।

ਰਾਮੇ ਸ਼ਾਹ—ਹੀਂ ਹੀਂ ਹੀਂ ! ਬਈ ਵਾਹ ਰਾਧੂ ਸ਼ਾਹ ਇਹ ਚੰਗਾ ਗੁਰ ਦਸਿਆ ਈ ।

ਰਾਧੂ ਸ਼ਾਹ—ਸੁਟ ਹੱਥ ਫੇਰ ।

(ਦੋਵੇਂ ਹੱਥ ਮਲਾਉਂਦੇ ਹਨ । ਹਸਦੇ ਹਨ । ਰਾਮੇ ਸ਼ਾਹ ਜਾਂਦਾ ਹੈ ।)

ਰਾਧੂ ਸ਼ਾਹ—ਸੰਤੂ ਓ ਸੰਤੂ ।

ਸੰਤੂ—ਆਇਆ ਜੀ........

(ਸੰਤੂ ਆਉਂਦਾ ਹੈ)

ਰਾਧੂ ਸ਼ਾਹ—ਓਇ ਐ ਬੋਤਲ ਦੇ ਆ ਮੁਨਸ਼ੀ ਨੂੰ, ਕਿਤੇ ਟੁੱਟ ਈ ਨਾ ਜਾਵੇ ।

ਸੰਤੂ—(ਬੋਤਲ ਚੁਕਦਾ ਹੋਇਆ) ਹੱਛਾ ਜੀ ।

ਰਾਧੂ ਸ਼ਾਹ—ਨਾਲੇ ਆਖੀਂ ਸ਼ਾਹ ਹੁਰਾਂ ਅੰਮ੍ਰਿਤਸਰ ਜਾਣੈਂ, ਪਰਸੋਂ । ਕੋਈ ਮਾਲ ਮੰਗਵਾਣਾ ਈ ਤਾਂ ਆ ਕੇ ਦਸ ਜਾਹ ।

(ਬਾਹਰੋਂ ਕੋਈ ਆਵਾਜ਼ ਦੇਂਦਾ ਹੈ ।)

ਆਵਾਜ਼–ਸ਼ਾਹ ਜੀ !

ਗਾਧੂ ਸ਼ਾਹ–ਕੌਣ ਏਂ ? ਲੰਘ ਆ ।

ਸੰਤੂ–(ਬਾਹਰ ਵੇਖਦਾ ਹੋਇਆ) ਸੁੱਖਾ ਏ ਸਾਬਣ ਵਾਲਾ ।

(ਸੰਤੂ ਜਾਂਦਾ ਹੈ)

(ਸੁੱਖਾ ਤੇ ਧੰਨੋ ਆਉਂਦੇ ਹਨ । ਸੁੱਖਾ ਬੜਾ ਗ਼ਮਗੀਨ ਹੈ। ਉਹ ਬੜਾ ਮਾਰਤੂ ਜਿਹਾ ਲਗਦਾ ਹੈ । ਉਸਦਾ ਚਿਹਰਾ ਕਾਫ਼ੀ ਮੁਰਝਾਇਆ ਹੋਇਆ ਹੈ)

ਸੁੱਖਾ–ਸ਼ਾਹ ਜੀ, ਰਾਮ ਰਾਮ !

ਗਾਧੂ ਸ਼ਾਹ–ਤੂੰ ਅਜ ਕਿਧਰੋਂ, ਸੁੱਖਿਆ ?

ਧੰਨੋ–ਸ਼ਾਹ ਜੀ ! ਆਪਣੀ ਗਰਜ਼ ਨੂੰ ਆਏ ਆਂ ।

ਸੁੱਖਾ–ਕਹਿੰਦੇ ਨੇ ਗੁਰੂ ਬਿਨਾਂ ਗੱਤ ਨਹੀਂ ਤੇ ਸ਼ਾਹ ਬਿਨਾਂ ਪੱਤ ਨਹੀਂ । ਉੜੀ ਥੁੜੀ ਵੇਲੇ ਸ਼ਾਹ ਜੀ ਤੁਹਾਡੇ ਬਿਨਾਂ ਸਾਡਾ ਕੌਣ ਏ ।

ਧੰਨੋ–ਜਿਥੇ ਕਿਸੇ ਨੂੰ ਆਸ ਹੋਵੇ ਉਥੇ ਈ ਹੱਥ ਅੱਡਣ ਆਉਂਦੇ ।

ਗਾਧੂ ਸ਼ਾਹ–ਗੱਲ ਕੀ ਏ ਸੁੱਖਿਆ ?

ਸੁੱਖਾ–ਗੱਲ, ਕੀ ਦਸਾਂ ?

ਧੰਨੋ—ਤੇਜੋ ਦਾ ਬਾਪੂ, ਆਖ ਫੇਰ।

ਸੁੱਖਾ—ਸ਼ਾਹ ਜੀ, ਤੁਹਾਨੂੰ ਪਤਾ ਈ ਐ ਕੰਮ ਕਾਰ ਤਾਂ ਮੇਰਾ ਬੰਦ ਹੋ ਗਿਐ। ਐਸ ਵੇਲੇ ਬੜੀ ਔਕੜ ਬਣੀ ਏ। ਕੁਝ ਰੁਪਏ ਦੀ ਲੋੜ ਏ। ਜੋ ਮੁਨਾਸਬ ਸਮਝੋ ਵਿਆਜ ਲੈ ਲਓ।

ਰਾਧੂ ਸ਼ਾਹ—ਜਿਹੜਾ ਆਉਂਦੈ,ਰੁਪਏ ਮੰਗਣ ਈ ਆਉਂਦੈ।ਕੀਹਨੂੰ ਕੀਹਨੂੰ ਦਿਆਂ? ਆਪਣੇ ਕੰਮ ਕਾਰ ਵਿੱਚ ਵੀ ਰੁਪਏ ਦੀ ਸਖਤ ਲੋੜ ਹੋਈ। ਸੁੱਖਿਆ ਤੈਨੂੰ ਪਤਾ ਈ ਏ, ਐਡੀ ਵੱਡੀ ਮਿੱਲ ਲਾਈ ਏ। ਅਕਸਰ ਰੁਪਏ ਨਾਲ ਈ ਕੰਮ ਚਲਦਾ ਏ, ਠੀਕਰੀਆਂ ਨਾਲ ਤੇ ਨਹੀਂ ਚਲਦਾ।

ਸੁੱਖਾ—ਲਓ ਜੀ, ਸ਼ਾਹਾਂ ਬਾਦਸ਼ਾਹਾਂ ਨੂੰ ਕੀ ਪਰਵਾਹ। ਭਰਿਆਂ ਭਾਂਡਿਆਂ ਦੀਆਂ ਘਰੋੜੀਆਂ ਈ ਨਹੀਂ ਮਾਣ। ਇਕ ਹਜ਼ਾਰ ਕਰ ਦਿਓ ਤਾਂ ਇਜ਼ਤ ਰਹਿ ਆਵੇਗੀ।

ਰਾਧੂ ਸ਼ਾਹ—ਇਕ ਹਜ਼ਾਰ! ਰਾਮ ਰਾਮ! ਤੂੰ ਐਨਾ ਰੁਪਿਆ ਕੀ ਕਰਨਾ ਏਂ ਸੁੱਖਿਆ?

ਧੰਨੋ—ਸ਼ਾਹ ਜੀ ਗੱਲ ਇਹ ਵੇ ਕਿ ਕੁੜੀ ਦੇ ਫੇਰੇ ਦੇਣੇ ਨੇ। ਜਦੋਂ ਮੰਗਣੀ ਕੀਤੀ ਸੀ ਤਾਂ ਹੱਥ ਵਾਹਵਾ ਖੁਲ੍ਹਾ ਸੀ। ਆਪ ਬਰਾਬਰ ਦਾ ਘਰ ਵੇਖਿਆ ਸੀ, ਪਰ ਉਹ ਦਿਨ ਈ ਨਹੀਂ ਰਹੇ।

ਸੁੱਖਾ–ਹੁਣ ਉਹ ਵਿਆਹ ਮੰਗਦੇ ਨੇ । ਜੇ ਨਾ ਦੇਈਏ ਤਾਂ ਮੰਗਣੀ ਛੁੱਟ ਜਾਵੇਗੀ ਤੇ ਮੇਰੀ ਇਜ਼ਤ ਮਿੱਟੀ ਵਿੱਚ ਮਿਲ ਜਾਵੇਗੀ ।

ਧੰਨੋ–ਸ਼ਾਹ ਜੀ, ਕਿਸੇ ਦੀ ਅੰਦਰਲੀ ਹਾਲਤ ਦਾ ਕਿਸੇ ਨੂੰ ਕੀ ਪਤਾ । ਸਾਨੂੰ ਤਾਂ ਨਾ ਰਾਤੀ ਨੀਂਦਰ ਏ ਨਾ ਦਿਨੇ ਚਨ ਏ ।

ਰਾਧੂ ਸ਼ਾਹ–ਪਰ ਐਨਾ ਰੁਪਿਆ ਐਸ ਵੇਲੇ ਕਿਥੋਂ ਆਵੇ ?

ਧੰਨੋ–(ਹੱਥ ਜੋੜ ਕੇ) ਹੱਥਾਂ ਜੋੜਿਆਂ ਦੀ ਲਾਜ ਰਖੋ ਸ਼ਾਹ ਜੀ, ਜੇ ਮੇਰੀ ਧੀ ਦੀ ਮੰਗਣੀ ਛੁੱਟ ਗਈ ਤਾਂ ਮੈਂ ਕੁਝ ਖਾ ਕੇ ਮਰ ਜਾਣਾ ਏਂ ।... ... ... ... ...ਮੈਂ ਕਿਤੋਂ ਦੀ ਨਹੀਂ ਰਹਿ ਜਾਵਾਂਗੀ ।

ਸੁੱਖਾ–ਜੇ ਹਜ਼ਾਰ ਨਹੀਂ ਤਾਂ ਸੱਤ ਸੌ ਹੀ ਕਰ ਦਿਓ, ਜੋ ਮੁਨਾਸਬ ਸਮਝੋ ਵਿਆਜ ਲਾ ਲਵੋ ।

ਰਾਧੂ ਸ਼ਾਹ–ਵਿਆਜ ਤੇਰੇ ਕੋਲੋਂ ਕਿਹੜਾ ਵੱਧ ਲੈ ਲੈਣਾ ਏ । ਚਾਰ ਰੁਪਏ ਸੈਂਕੜਾ ਮਾਹਵਾਰ ਅਜ ਕਲ੍ਹ ਭਾਅ ਏ ।

ਧੰਨੋ–ਚਾਰ ਰੁਪਏ ਸੈਂਕੜਾ ? ਵਾਹਿਗੁਰੂ ਵਾਹਿਗੁਰੂ । ਐਨਾ ਕਰੜਾ ਵਿਆਜ ।

ਰਾਧੂ ਸ਼ਾਹ–ਤੂੰ ਤਾਂ ਮਾਈ, ਧਰਮ ਨਾਲ, ਐਵੇਂ ਤ੍ਰਬਕ ਪਈ ਏਂ ।

ਮੈਂ ਕਿਹੜਾ ਤੁਹਾਨੂੰ ਰੁਪਿਆ ਦੇ ਦਿਤੈ ? ਜਿਥੋਂ ਸਸਤਾ ਮਿਲਦਾ ਜੇ ਲੈ ਲਓ। ਮੈਨੂੰ ਘੱਟ ਨਹੀਂ ਪੁਗਦਾ।

ਸੁੱਖਾ–ਸ਼ਾਹ ਜੀ ਤੁਹਾਡੇ ਵੱਸ ਏ। ਜੋ ਤੁਹਾਡਾ ਧਰਮ ਕਰਾਵੇ ਵਿਆਜ ਲਿਖ ਲਓ। ਹੁਣ ਕੀ ਕਰਨਾ ਹੋਇਆ !

ਰਾਧੂ ਸ਼ਾਹ–ਤੇ ਵਾਪਸ ਕਿਵੇਂ ਕਰੇਂਗਾ ?

ਸੁੱਖਾ–ਵਾਪਸ ? ਸ਼ਾਹ ਜੀ ਕੋਈ ਨਾ ਕੋਈ ਕੰਮ ਕਾਰ ਦੀ ਸਬੀਲ ਬਣੇ ਗੀ ਹੀ। ਤੇਜੋ ਦੀ ਬੇਬੇ ਵੀ ਕੁਝ ਨਾ ਕੁਝ ਕੱਤਣ ਤੁੰਬੱਣ ਲੱਗ ਪਈ ਏ। ਕੱਠਾ ਕਰ ਕੇ ਮੋੜ ਦਿਆਂਗਾ, ਜਾਂ ਥੋੜ੍ਹਾ ਥੋੜ੍ਹਾ ਕਰ ਕੇ।

ਰਾਧੂ ਸ਼ਾਹ–ਪਰ ਜਦੋਂ ਤਕ ਸਾਰਾ ਰੁਪਿਆ ਨਾ ਮੋੜੇਂਗਾ ਵਿਆਜ ਪੂਰੇ ਸੱਤ ਸੌ ਤੇ ਈ ਲਗਦਾ ਰਹੇਗਾ।

ਸੁੱਖਾ–(ਕੁਝ ਜੋਸ਼ ਵਿੱਚ) ਉਹ ਕਿਉਂ ਸ਼ਾਹ ਜੀ ? ਇਹ ਤਾਂ ਬੇਇਨਸਾਫੀ ਏ।

ਰਾਧੂ ਸ਼ਾਹ–ਮੇਰਾ ਤਾਂ ਇਹੋ ਤਰੀਕਾ ਏ। ਸੱਤੂ ਚੌਕੇ ਅਠਾਈ ਰੁਪਏ ਮਹੀਨਾ ਵਿਆਜ ਦੇਈ ਜਾਵੀਂ ਤੇ ਕੁਝ ਨਾ ਕੁਝ ਮੂਲ ਵਿੱਚੋਂ ਦੇਈ ਜਾਵੀਂ। ਚਲੋ ਪੰੱਝੀ ਰੁਪਏ ਮੂਲ ਵਿੱਚੋਂ ਸਹੀ। ਅਠਾਈ ਤੇ ਪੰੱਝੀ ਕੁਲ ਤਰਵੰਜਾ ਰੁਪਏ ਮਹੀਨਾ ਦੇਈ ਜਾਵੀਂ। ਆਪੇ ਹੌਲੀ ਹੌਲੀ ਸਿਰੋਂ ਲਹਿ ਜਾਣਗੇ।

ਸੁੱਖਾ—ਪਰ ਸ਼ਾਹ ਜੀ ਜਿਹੜਾ ਰਪਿਆ ਮੂਲ ਵਿੱਚੋਂ ਦਿਤਾ ਜਾਵੇ ਓਹਦੀ ਵਿਆਜ ਤਾਂ ਛੱਡ ਦਿਓ ।

ਰਾਘੂ ਸ਼ਾਹ—(ਗੁੱਸੇ ਨਾਲ) ਤੂੰ ਇਕ ਵਾਰੀ ਸੁਣਿਆ ਨਹੀਂ ? ਜਾਓ ਜਾਓ, ਘਰੋਂ ਸੋਚ ਕੇ ਆਉਣਾ । ਐਵੇਂ ਮੇਰਾ ਵਕਤ ਖਰਾਬ ਨਾ ਕਰੋ । ਸੰਤੂ ... ... ਓ ਸੰਤੂ... ...

(ਸੁੱਖਾ ਤੇ ਧੰਨੋ ਇਕ ਦੂਜੇ ਵੱਲ ਵੇਖਦੇ ਹਨ । ਦੋਵੇਂ ਬੇਬੱਸ ਨਜ਼ਰ ਆਉਂਦੇ ਹਨ ।)

ਧੰਨੋ—ਤੇਜੋ ਦਾ ਬਾਪੂ, ਉਹ ਜਾਣੇ ਫੇਰ ਗੱਲ ਮੁਕਣ ਦੇਹ । ਜਿੱਥੇ ਸੌ ਓਥੇ ਇਕੋਤਰ ਸੌ ।

ਸੁੱਖਾ—ਸ਼ਾਹ ਜੀ ਫੇਰ ਜਿਵੇਂ ਚਾਹੋ ਲਿਖਾ ਲਓ ।

ਰਾਘੂ ਸ਼ਾਹ—(ਖਿਝ ਕੇ) ਲਿਖਾ ਲਓ, ਲਿਖਾ ਲਓ, ਲਿਖਾ ਲਓ। ਕਿਹੀ ਰੱਟ ਲਾਈ ਹੋਈ ਏ। ਲਿਖਾ ਕੇ ਕਾਗ਼ਜ਼ ਨੂੰ ਚਟਾਂ ? ਕਿਸ ਗੱਲ ਦੀ ਜ਼ਮਾਨਤ ਏ ? ਕੋਈ ਗਹਿਣਾ ਗੱਟਾ ਹੈ ਈ ?

ਧੰਨੋ—ਸ਼ਾਹ ਜੀ, ਗਹਿਣਾ ਹੁੰਦਾ ਤਾਂ ਤੁਹਾਡੇ ਪਾਸੋਂ ਕਰਜ਼ਾ ਕਿਉਂ ਲੈਣ ਆਉਂਦੇ ।

ਸੁੱਖਾ—ਸ਼ਾਹ ਜੀ, ਤੁਹਾਡੇ ਸਾਹਮਣੇ ਉਮਰਾ ਲੰਘ ਗਈ ਏ ਦੀਨਾ ਨਗਰ ਵਿੱਚ ਰਹਿੰਦਿਆਂ। ਕੋਈ ਕਹੇ ਖਾਂ ਕਦੀ ਕਿਸੇ ਦਾ ਇਕ ਪੈਸਾ ਵੀ ਰਖਿਆ ਹੋਵੇ । ਤੁਹਾਡੇ ਮਕਾਨ

ਵਿੱਚ ਰਹਿੰਦਿਆਂ ਵੀ ਮੁਦਤਾਂ ਬੀਤ ਗਈਆਂ ਨੇ ।

ਰਾਧੂ ਸ਼ਾਹ–ਬਈ ਉਹ ਤਾਂ ਠੀਕ ਏ । ਪਰ ਤੂੰ ਜਾਣਨੈ ਅਜ ਕਲ੍ਹ ਜਮਾਨੇ ਤੇ ਪੁੱਠੀ 'ਵਾ ਵਗੀ ਹੋਈ ਏ । ਧਰਮ ਨਾਲ ਹੱਥ ਨੂੰ ਹੱਥ ਖਾਂਦੈ । ਸੈ ਸਬੱਬ ਏ ਤੂੰ ਕਲ੍ਹ ਨੂੰ ਨਾ ਦੇਵੇਂ......

ਸੁੱਖਾ–ਸ਼ਾਹ ਜੀ ਕੀ ਪਏ ਗੱਲਾਂ ਕਰਦੇ ਓ ? ਏਸ ਤਰ੍ਹਾਂ ਵੀ ਕਦੀ ਪੂਰੀ ਪਈ ਏ ?

ਰਾਧੂ ਸ਼ਾਹ –ਗੁੱਸਾ ਨਾ ਕਰੀਂ । ਧਰਮ ਨਾਲ ਐਵੇਂ ਗੱਲ ਪਿਆ ਕਰਨਾਂ । ਜੇ ਤੂੰ ਕਲ੍ਹ ਨੂੰ ਨਾ ਦੇਵੇਂ ਤਾਂ ਮੈਂ ਕੀ ਕਰ ਸਕਨਾ ? ਬੜੀ ਗੱਲ ਦਾਅਵਾ ਈ ਕਰਾਂਗਾ, ਹੋਰ ਕੀ ਕਰ ਲਾਂਗਾ ? ਕੁੜਕੀ ਕਰਵਾ ਲਾਂਗਾ ; ਹੋਰ ਕੀ ਕਰ ਲਾਂਗਾ ? ਪਰ ਜੇ ਤੇਰੇ ਪੱਲੇ ਈ ਕੱਖ ਨਾ ਹੋਵੇ ਤਾਂ ਕੁੜਕੀ ਕਾਹਦੀ ਕਰਵਾਣੀ ਏ ? ਟੁੱਟੀਆਂ ਜੁੱਤੀਆਂ ਤੇ ਪਾਟਿਆਂ ਜੁੱਲਿਆਂ ਦੀ ?

ਧੰਨੋ–ਸ਼ਾਹ ਜੀ, ਧਰਮ ਵੀ ਤੇ ਕੋਈ ਚੀਜ਼ ਏ । ਤੁਹਾਡਾ ਪੈਸਾ ਪੈਸਾ ਚੁਕਾਵਾਂਗੇ, ਭਾਵੇਂ ਜਾਨ ਵੇਚਣੀ ਪਵੇ ।

ਰਾਧੂ ਸ਼ਾਹ–ਨਾ ਬਈ ਸੁੱਖਿਆ । ਧਰਮ ਨਾਲ, ਮੈਂ ਏਹਨਾਂ ਝੰਜਟਾਂ ਵਿੱਚ ਨਹੀਂ ਪੈਂਦਾ । ਮੇਰਾ ਕੌਣ ਕਚੈਹਰੀਆਂ ਵਿੱਚ ਖੱਜਲ ਖੁਆਰ ਹੁੰਦਾ ਫਿਰੇ । ਲੈਣ ਦੇਣ ਦੇ ਦਵਾਨੀ

ਮੁਕਦਮੇ ਹੋਏ, ਬੜੀ ਬੜੀ ਦੇਰ ਚਲਦੇ ਨੇ। ਫੈਸਲੇ ਈ ਨਹੀਂ ਹੋਣ ਵਿੱਚ ਆਉਂਦੇ। ਅਖੇ ਘਰੋਂ ਘਰ ਗੁਆਉ ਤੇ ਬਾਹਰੋਂ ਭੜੂਆ ਅਖਵਾਉ । ਜਾਂ ਤੇ ਕੋਈ ਗਹਿਣਾ ਲਿਆ ਤੇ ਜਾਂ ਫੇਰ ਕੋਈ......ਚਲੋ ਛੱਡੋ ਖਹਿੜਾ।

ਸੁੱਖਾ—ਦਸੋ ਸ਼ਾਹ ਜੀ ਰੁਕ ਕਿਉਂ ਗਏ ਓ ?

ਰਾਧੂ ਸ਼ਾਹ—ਨਹੀਂ ਕੁਝ ਨਹੀਂ ਤੁਸੀਂ ਕੋਈ ਗਹਿਣਾ ਈ ਲਿਆਉ।

ਧੰਨੋ—ਸ਼ਾਹ ਜੀ ਗਹਿਣਾ ਕੋਲ ਹੁੰਦਾ ਤਾਂ......

ਸੁੱਖਾ—ਤੁਸੀਂ ਸ਼ਾਹ ਜੀ ਦੂਜੀ ਗੱਲ ਕੀ ਕਹਿਣ ਲਗੇ ਸੀ ?

ਰਾਧੂ ਸ਼ਾਹ—ਇਹੋ ਈ ਮੇਰਾ ਮਤਲਬ ਸੀ ਪਈ ਇਮਾਨਤ ਦੀ ਰਸੀਦ ਲਿਖ ਦੇਹ।

ਸੁੱਖਾ ਤੇ ਧੰਨੋ—ਇਮਾਨਤ ਦੀ ਰਸੀਦ ? ਉਹ ਕਿਹੜੀ ?

ਰਾਧੂ ਸ਼ਾਹ—ਉਹ ਵੀ ਇਕ ਤਰ੍ਹਾਂ ਦੀ ਜਮਾਨਤ ਏ। ਹੋਰ ਮੈਂ ਉਹਨੂੰ ਕੀ ਕਰਨੈ ?

ਸੁੱਖਾ—ਪਰ ਇਮਾਨਤ ਕਾਹਦੀ ?

ਰਾਧੂ ਸ਼ਾਹ—ਓਇ ਐਵੇਂ ਲਿਖਣਾ ਈ ਏ ਕਿ ਮੈਂ ਸ਼ਾਹ ਕੋਲੋਂ ਅੱਠ ਤੋਲੇ ਸੋਨੇ ਦੀਆਂ ਚਾਰ ਟੂੰਬਾਂ ਧੀ ਦੇ ਵਿਆਹ ਲਈ ਮੰਗਵੀਆਂ ਲੈ ਚਲਿਆਂ ਤੇ ਮਹੀਨੇ ਤਕ ਮੋੜ ਦਿਆਂਗਾ।

ਧੰਨੋ–ਹਾਇ ! ਹਾਇ ! ਸ਼ਾਹ ਐਵੇਂ ਈ ਲਿਖ ਦੇਈਏ ?

ਸੁੱਖਾ–ਬਿਨਾਂ ਟੂੰਬਾਂ ਲਏ ਰਸੀਦ ?

ਰਾਧੂ ਸ਼ਾਹ–ਬਈ ਨਾ ਤੇ ਤੇਰੀ ਕੋਈ ਜ਼ਮਾਨਤ ਏ, ਨਾ ਕੋਈ ਤੇਰੀ ਚੀਜ਼ ਗਹਿਣੇ ਏ। ਜੇ ਤੂੰ ਨਾ ਦੇਵੇਂ ਤਾਂ ਇਹ ਰਸੀਦ ਤਾਂ ਹੋਵੇਗੀ। ਇਮਾਨਤ ਖਿਆਨਤ ਵਿੱਚ ਤੈਨੂੰ ਪੁਲਸ ਦੇ ਹਵਾਲੇ ਤਾਂ ਕਰ ਸਕਨਾਂ । ਆਪੇ ਫੌਜਦਾਰੀ ਬਣ ਜਾਵੇਗੀ।

ਧੰਨੋ–ਨਹੀਂ, ਤੇਜੋ ਦਾ ਬਾਪੂ, ਨਹੀਂ। ਐਹੋ ਜਿਹੀ ਰਸੀਦ ਅਸਾਂ ਨਹੀਂ ਲਿਖਣੀ।

ਰਾਧੂ ਸ਼ਾਹ–(ਗੁੱਸੇ ਨਾਲ) ਚਲੋ ਨਾ ਲਿਖੋ । ਜਾਓ, ਜਾਓ ! ਮੈਂ ਤੁਹਾਨੂੰ ਕੋਈ ਸੱਦਣ ਗਿਆ ਸਾਂ ?......ਮੱਤ ਮਾਰੀ ਹੋਈ । ਮਾਈ ਤੂੰ ਆਪ ਸੋਚ ਜੇ ਤੁਸਾਂ ਨਾ ਦੇਣਾ ਹੋਇਆ ਤਾਂ ਤੇ ਬਈ ਡਰ ਹੋਇਆ। ਜੇ, ਧਰਮ ਨਾਲ, ਤੁਹਾਡੀ ਨੀਤ ਸਾਫ ਏ ਤਾਂ ਕੀ ਏ ? ਮੇਰਾ ਕੋਈ ਸਿਰ ਭੰਵਿਐਂ ਖਾਹ-ਮ-ਖਾਹ ਤੰਗ ਕਰਾਂ ?

(ਸੁੱਖਾ ਤੇ ਧੰਨੋ ਇਕ ਦੂਜੇ ਵੱਲ ਚੁੱਪ ਕੀਤੇ ਵੇਖਦੇ ਹਨ)

ਰਾਧੂ ਸ਼ਾਹ–ਕੋਈ ਸਰਕਾਰੀ ਨੌਕਰ ਹੋਵੇ ਤਾਂ ਵੀ ਡਰ ਨਹੀਂ । ਝਟ ਤਨਖਾਹ ਕੁੜੱਕ ਕਰਾ ਲਈਦੀ ਏ। ਅਗਲੇ ਨੂੰ

ਆਪਣੀ ਨੌਕਰੀ ਦਾ ਵੀ ਖਿਆਲ ਹੁੰਦਾ ਏ ਤੇ ਇਜ਼ਤ ਦਾ ਵੀ । ਮਜਾਲ ਏ ਜ਼ਰਾ ਵੀ ਵਿੰਗਾ ਹੋਵੇ ! ਪਰ ਤੈਨੂੰ ਐਵੇਂ ਈ ਰਕਮ ਕੱਢ ਫੜਾਵਾਂ ? ਐਡਾ ਕੂਲਾ ਮੈਂ ਨਹੀਂ ।

ਧੰਨੋ–ਨਹੀਂ ਨਹੀਂ, ਇਮਾਨਤ ਦੀ ਰਸੀਦ ਨਹੀਂ ਲਿਖਣੀ ।

ਰਾਧੂ ਸ਼ਾਹ–ਤੇ ਕਹਿੰਦਾ ਕੌਣ ਏ ਜ਼ਰੂਰ ਲਿਖੋ । ਛੱਡੋ ਖਹਿੜਾ । ਮੈਂ ਤਾਂ ਵਕੀਲ ਵੱਲ ਜਾਣਾ ਏ, ਦੇਰ ਪਈ ਹੁੰਦੀ ਏ ।

ਸੁੱਖਾ–(ਬੇਬੱਸੀ ਨਾਲ) ਤੇਜੋ ਦੀ ਬੇਬੇ, ਚੱਲ ਲਿਖ ਦੇਨੇ ਆਂ । ਜਦ ਅਸੀਂ ਮਹੀਨੇ ਦੇ ਮਹੀਨੇ ਕਿਸ਼ਤ ਤਾਰੀ ਜਾਵਾਂਗੇ ਤਾਂ ਕੀ ਹਰਜ ਏ । ਜੇ ਉੱਖਲੀ ਵਿੱਚ ਸਿਰ ਦਿਤਾ ਤਾਂ ਮੋਹਲਿਆਂ ਦਾ ਕੀ ਡਰ ! ਹੋਰ ਹੋ ਵੀ ਕੀ ਸਕਦੈ !

ਧੰਨੋ–(ਮਾਯੂਸੀ ਜਿਹੀ ਨਾਲ) ਜਿਵੇਂ ਤੇਰੀ ਮਰਜ਼ੀ ।

ਸੁੱਖਾ–ਮਰਜ਼ੀ ਕਾਹਦੀ ਏ, ਮਜਬੂਰੀ ਏ ।

ਰਾਧੂ ਸ਼ਾਹ–ਸੋਚ ਲਓ, ਘਰ ਜਾ ਕੇ ਸਲਾਹ ਕਰ ਲਓ । ਜਾਓ ।

ਸੁੱਖਾ–ਸੋਚ ਲਿਐ ਸ਼ਾਹ ਜੀ । ਜੋ ਮਰਜ਼ੀ ਲਿਖਵਾ ਲਓ । ਤੁਹਾਡੇ ਬਿਨਾਂ ਸਾਡੀ ਲੋੜ ਕੌਣ ਪੂਰੀ ਕਰ ਸਕਦੈ । (ਤਸਬਿਆਂ ਵੱਲ ਤੱਕ ਕੇ) ਤੁਸੀਂ ਧਰਮਾਤਮਾ ਓ, ਸਭ ਵੀਰਾਂ ਅਵਤਾਰਾਂ ਗੁਰੂਆਂ ਨੂੰ ਮੰਨਣ ਵਾਲੇ ਓ । ਧਰਮ ਦੀ ਗੱਲ ਕਰਨਾ ।

ਰਾਧੂ ਸ਼ਾਹ—ਤੂੰ ਚਿੰਤਾ ਨਾ ਕਰ ਸੁੱਖਿਆ। ਚਲ ਫੇਰ, ਹੁਣੇ ਵਸੀਕਾ ਨਵੀਸ ਦੇ ਚੱਲ ਕੇ ਲਿਖਤ ਪੜ੍ਹਤ ਕਰ ਲੈਨੇ ਆਂ। ਟੂੰਬਾਂ ਦੇ ਹੁਦਾਰ ਵਾਲਾ ਤਾਂ ਐਵੇਂ ੍ਹਕਾ ਈ ਲਿਖਾਣੈ, ਤ੍ਰੀਕ ਪਾਣ ਦੀ ਵੀ ਲੋੜ ਨਹੀਂ। ...... ਸੰਤੂ ......ੳ ਸੰਤੂ।

(ਸਾਰੇ ਜਾਣ ਲਈ ਤਿਆਰ ਹਨ)

(ਪਰਦਾ)

# ਐਕਟ ਤੀਜਾ

## ਇਕ ਸਾਲ ਬਾਅਦ

ਦੀਨਾ ਨਗਰ।

ਲੌਢੇ ਪਹਿਰ ਦਾ ਵੇਲਾ। ਦੂੱਨੀ ਹਕੀਮ ਦੀ ਹੱਟੀ। ਦੂੱਨੀ ਹਕੀਮ ਕੁਰਸੀ ਤੇ ਬੈਠਾ ਹੈ। ਉਹਦੀ ਕੁਰਸ਼ੀ ਪੁਰਾਣੀ ਜਿਹੀ ਹੈ। ਅੱਗੇ ਮੇਜ਼ ਪਿਆ ਹੈ ਜਿਸ ਤੇ ਰੰਗਦਾਰ ਖੱਦਰ ਦਾ ਮੇਜ਼ਪੋਸ਼ ਵਿਛਿਆ ਹੈ। ਬਹੁਤ ਸਾਰੀਆਂ ਦੁਆਈਆਂ ਦੀਆਂ ਸ਼ੀਸ਼ੀਆਂ ਮੇਜ਼ ਤੇ ਬੜੀ ਤਰਤੀਬ ਨਾਲ ਰਖੀਆਂ ਹਨ। ਹਕੀਮ ਦੀ ਪਿੱਠ ਸਟੇਜ ਦੇ ਖੱਬੇ ਪਾਸੇ ਵੱਲ ਹੈ। ਹੱਟੀ ਦਾ ਬੂਹਾ ਸੱਜੇ ਪਾਸੇ ਹੈ। ਖੱਬੇ ਪਾਸੇ ਇਕ ਦਰਵਾਜ਼ਾ ਹੋਰ ਕਿਸੇ ਕਮਰੇ ਨੂੰ ਖੁਲ੍ਹਦਾ ਹੈ। ਮੇਜ਼ ਦੇ ਅੱਗੇ ਤੇ ਸਾਹਮਣੀ ਕੰਧ ਦੇ ਨਾਲ ਦੋ ਬੈਂਚ ਮਰੀਜ਼ਾਂ ਦੇ ਬੈਠਣ ਲਈ ਨੇ। ਮੇਜ਼ ਦੇ ਪਿੱਛੇ ਬੈਂਚ ਤੇ ਇਕ ਇਸਤ੍ਰੀ ਬੈਠੀ ਹੈ। ਹਕੀਮ ਉਸਦੀ ਨਬਜ਼ ਵੇਖ ਰਿਹਾ ਹੈ।

ਬੂੜਾ ਜ਼ਮੀਨ ਤੇ ਬੈਠਾ ਚੱਟੂ ਵਿੱਚ ਕੋਈ ਦੁਆਈ ਕੁੱਟ ਰਿਹਾ ਹੈ । ਉਸਦੇ ਕਪੜੇ ਬੜੇ ਈ ਮੈਲੇ ਜਿਹੇ ਹਨ । ਬੂੜਾ ਊਂਘ ਰਿਹਾ ਹੈ । ਕਿਸੇ ਕਿਸੇ ਵੇਲੇ ਚੇਤੰਨ ਹੋ ਕੇ ਮੁੰਗਲੀ ਨਾਲ ਦੋ ਤਿੰਨ ਸੱਟਾਂ ਮਾਰ ਦੇਂਦਾ ਹੈ।

ਹਕੀਮ–(ਨਬਜ਼ ਵੇਖਦਾ ਹੋਇਆ) ਤਾਪ ਤਾਂ ਹੁਣ ਲਹਿ ਗਿਐ। ਐਸ ਵੇਲੇ ਨਬਜ਼ ਤਾਂ ਠੀਕ ਚਲ ਰਹੀ ਏ । ਹੁਣ ਤੇ ਸਿਰਫ ਕਮਜ਼ੋਰੀ ਏ ।

ਇਸਤਰੀ–ਦਸ ਦਿਨ ਮੰਜੇ ਤੇ ਪਈ ਰਹੀ ਆਂ ਜੀ, ਕਮਜ਼ੋਰੀ ਤਾਂ ਹੋ ਈ ਜਾਣੀ ਸੀ ।

ਹਕੀਮ–ਤੁਹਾਡੇ ਬਚੜੇ ਜੀਊਣ ! ਬਸ ਦੋ ਕੁ ਦਿਨ ਹੋਰ ਦੁਆਈ ਖਾਓ, ਬਥੇਰੀ ਏ ।

ਇਸਤਰੀ–ਰੱਤਾ ਤੁਰਾਂ ਝੱਟ ਥਕਾਵਟ ਹੋ ਜਾਂਦੀ ਏ । ਲੱਕ ਵਿੱਚ ਤਾਂ ਬੜੀ ਸਖਤ ਦਰਦ ਹੁੰਦੀ ਏ ।

ਹਕੀਮ–ਚਿੰਤਾ ਨਾ ਕਰੋ ਜੀ, ਬਿਲਕੁਲ ਠੀਕ ਹੋ ਜਾਵੇਗੀ।

ਇਸਤਰੀ–ਦੋ ਦਿਨਾਂ ਦੀ ਦੁਆਈ ਦੇ ਦੇਣੀਂ ।

ਹਕੀਮ–ਹੱਛਾ ਜੀ ।

(ਹਕੀਮ ਇਕ ਸ਼ੀਸ਼ੀ ਵਿਚੋਂ ਗੋਲੀਆਂ ਪੁੜੀ ਵਿੱਚ ਬੰਨ੍ਹਦਾ ਹੈ । ਫੇਰ ਚਾਰ ਪੁੜੀਆਂ ਵਿੱਚ ਪੀਸੀ ਹੋਈ ਦੁਆਈ ਬੰਨ੍ਹਦਾ ਹੈ ।)

ਇਸਤਰੀ—ਹਕੀਮ ਜੀ ਨਹਾ ਲਵਾਂ ? ਬੜੇ ਈ ਦਿਨ ਹੋ ਗਏ ਨੇ ਨਹਾਤਿਆਂ । ਦਿਲ ਅਕਲ-ਕਾਂਦ ਪਿਆ ਆਉਂਦੈ ।

ਹਕੀਮ—ਅੱਜ ਨਾ ਨਹਾਓ । ਕਲ੍ਹ ਨਹਾ ਲੈਣਾ। ਇਹ ਲਓ ਦੁਆਈ ਦੋ ਪੁੜੀਆਂ ਦੋ ਗੋਲੀਆਂ । ਦੋ ਦਿਨਾਂ ਦੀ ਦੁਆਈ ਚਾਰ ਪੁੜੀਆਂ ਚਾਰ ਗੋਲੀਆਂ । ਤਿੰਨ ਤਿੰਨ ਘੰਟੇ ਬਾਅਦ । ਪਹਿਲਾਂ ਪੁੜੀ, ਫੇਰ ਗੋਲੀ, ਫੇਰ ਪੁੜੀ, ਫੇਰ ਗੋਲੀ। ਪਾਣੀ ਨਾਲ ਖਾਓ ।

ਇਸਤਰੀ—ਹੋਰ ਕੀ ਖਾਵਾਂ ਹਕੀਮ ਜੀ ? ਹੁਣ ਤੇ ਕੁਝ ਕੁਝ ਭੁੱਖ ਲੱਗਣ ਲੱਗ ਪਈ ਏ ।

ਹਕੀਮ—(ਜਲਦੀ ਜਲਦੀ ਬੋਲਦਾ ਹੈ) ਘੀਆ ਖਾਓ । ਟੀਂਡੇ ਖਾਓ । ਤੋਰੀ ਖਾਓ । ਸ਼ਲਗਮ ਖਾਓ । ਮੂੰਗੀ ਦੀ ਦਾਲ ਖਾਓ । ਪਾਲਕ ਦਾ ਸਾਗ ਖਾਓ । ਖੱਟਾ ਨਾ ਖਾਓ । ਅਚਾਰ ਨਾ ਖਾਓ । ਤੇਲ ਨਾ ਖਾਓ । ਕਚਾਲੂ ਨਾ ਖਾਓ। ਅਰਬੀ, ਮਾਂਹ ਦੀ ਦਾਲ, ਗੋਲ ਗੱਪੇ, ਇਮਲੀ ਦੀ ਚਾਟ ਨਾ ਖਾਓ ।

ਇਸਤਰੀ—ਕਿੰਨੇ ਪੈਸੇ ਦਿਆਂ ਜੀ ?

ਹਕੀਮ—ਅੱਠ ਆਨੇ ।

ਇਸਤਰੀ—ਲਓ ਜੀ (ਜਾਣ ਲਗਦੀ ਫੇਰ ਰੁਕ ਜਾਂਦੀ ਹੈ) ਹਕੀਮ ਜੀ ਛੋਟੇ ਕਾਕੇ ਦੇ ਮੂੰਹ ਤੇ ਫਿਨਸੀਆਂ ਨਿਕਲ ਆਈਆਂ ਨੇ, ਉਹਦੇ ਵਾਸਤੇ ਵੀ ਕੋਈ ਦੁਆਈ ਦਿਓ ।

ਹਕੀਮ–ਲਓ......ਬੂੜਿਆ !

ਬੂੜਾ–(ਊਂਘ ਤੋਂ ਜਾਗ ਕੇ) ਹਾਂ ਜੀ ਹਕੀਮ ਜੀ।

ਹਕੀਮ–ਓ ਤੈਨੂੰ ਤਾਂ ਨੀਂਦਰ ਨਹੀਂ ਛੱਡਦੀ ? ਉੱਠ ਇਹਨਾਂ ਨੂੰ ਥੋੜ੍ਹੀ ਜਿਹੀ ਚਿੱਟੀ ਦੁਆਈ ਦੇ ਦੇਹ, ਫਿਨਸੀਆਂ ਤੇ ਲਾਣ ਵਾਲੀ।

ਬੂੜਾ–ਉਹ ਤਾਂ ਮੁੱਕੀ ਹੋਈ ਏ ਜੀ।

ਹਕੀਮ–(ਇਸਤਰੀ ਨੂੰ) ਕਲ੍ਹ ਲੈ ਲੈਣੀ ਜੀ, ਬਣਵਾ ਛਡਾਂਗਾ। ਬਹੁਤ ਵਧੀਆ ਦੁਆਈ ਏ। ਸਭ ਤਰ੍ਹਾਂ ਦੇ ਫਿਨਸੀਆਂ ਫੋੜਿਆਂ ਨੂੰ ਦੂਰ ਕਰਦੀ ਏ।

ਇਸਤਰੀ–ਹੱਛਾ ਹਕੀਮ ਜੀ, ਨਮਸਤੇ।

ਹਕੀਮ–ਨਮਸਤੇ ਜੀ। (ਇਸਤ੍ਰੀ ਜਾਂਦੀ ਹੈ)

ਹਕੀਮ–ਬੂੜਿਆ ਤੈਨੂੰ ਕਿੰਨੀ ਵਾਰੀ ਕਿਹੈ ਚਿੱਟੀ ਦੁਆਈ ਬਣਾ ਛੱਡ। ਆਮ ਵਰਤਣ ਦੀ ਚੀਜ਼ ਹੋਈ। ਭਲਾ ਜਿਸਤ ਦੀ ਮਲ੍ਹੀ ਨੂੰ ਕੌੜੇ ਤੇਲ ਵਿੱਚ ਹੱਲ ਕਰਦਿਆਂ ਵੀ ਦੇਰ ਲਗਦੀ ਏ।

ਬੂੜਾ–ਪਰ ਹਕੀਮ ਜੀ ਕੌੜਾ ਤੇਲ ਕਿਧਰੋਂ ਮਿਲੇ ਵੀ। ਕਿੰਨੀਆਂ ਈ ਦੁਆਈਆਂ ਬਣਨੋਂ ਪਈਆਂ ਨੇ। ਨਾ ਕਿਤੋਂ ਕੌੜਾ ਤੇਲ ਮਿਲਦੈ ਨਾ ਮਿੱਠਾ। ਹੱਡੀ ਪੀੜ ਦੀ ਦੁਆਈ ਮਿੱਠੇ ਤੇਲ ਵਿੱਚ ਬਨਾਣੀ ਸੀ, ਉਹ ਵੀ ਤੇਲ ਖੁਣੋਂ ਨਹੀਂ

ਬਣ ਸਕੀ। ਹੋਰ ਤੇ ਹੋਰ ਕਿਤੇ ਦੇਸੀ ਸਾਬਣ ਈ ਨਹੀਂ ਪਿਆ ਲਭਦਾ ਕਿ ਕਪੜੇ ਚਾ ਧੋਵਾਂ। ਵੇਖ ਲਓ, ਗੰਦੇ ਚਿੱਕੜ ਕੱਪੜੇ ਪਾਈ ਫਿਰਨਾਂ। ਮੈਂ ਤਾਂ ਹਟਵਾਣੀਆਂ ਦੇ ਫੇਰੇ ਮਾਰ ਮਾਰ ਕੇ ਪਾਗ਼ਲ ਹੋ ਗਿਆਂ।

ਹਕੀਮ–ਖਵਰੇ ਤੇਲ ਸਾਬਣ ਨੂੰ ਕੀ ਮਾਰ ਵੱਗ ਗਈ ਏ। ਰਾਧੂ ਸ਼ਾਹ ਦੀ ਮਿੱਲ ਤੋਂ ਵਾਹਵਾ ਸਸਤਾ ਤੇਲ ਸਾਬਣ ਆਉਣ ਲੱਗ ਪਿਆ ਸੀ। ਪਤਾ ਨਹੀਂ ਹੁਣ ਮਿੱਲ ਨੂੰ ਹੋ ਕੀ ਗਿਐ।

ਬੂੜਾ–ਕਹਿੰਦੇ ਨੇ ਐਤਕੀਂ ਸਰ੍ਹੋਂ ਵੀ ਘੱਟ ਹੋਈ ਏ ਤੇ ਤਿਲ ਵੀ ਘੱਟ ਹੋਏ ਨੇ। ਤਦੇ ਤਾਂ ਭਾਅ ਵਧ ਗਏ ਤੇ, ਸਰ੍ਹੋਂ ਤਾਂ ਕਿਤੇ ਲਭਦੀ ਓ ਨਹੀਂ।

ਹਕੀਮ–ਸਮਝ ਨਹੀਂ ਆਉਂਦੀ। ਜਦੋਂ ਮੈਂ ਦਿੱਲੀ ਗਿਆ ਸਾਂ ਤਾਂ ਰਾਹ ਵਿੱਚ ਥਾਂ ਥਾਂ ਸਰ੍ਹੋਂ ਦੇ ਖੇਤ ਲਹਿ ਲਹਾਂਦੇ ਸਨ। ਹਰੀਆਂ ਹਰੀਆਂ ਗੰਦਲਾਂ ਤੇ ਪੀਲੇ ਪੀਲੇ ਸਰ੍ਹੋਂ ਦੇ ਫੁੱਲ ਦੂਰ ਦੂਰ ਤਕ ਫੈਲੇ ਨਜ਼ਰ ਆਉਂਦੇ ਸਨ।

ਬੂੜਾ–ਕੀ ਪਤਾ ਜੀ ਖਵਰੇ ਘੱਟ ਈ ਹੋਈ ਹੋਵੇ। ਅਸੀਂ ਕਿਹੜੇ ਗਿਣਨ ਗਏ ਆਂ।

ਹਕੀਮ–ਫੌਜਾ ਤੇੱਲੀ ਵੀ ਕੋਹਲੂ ਬੰਦ ਕਰ ਗਿਐ। ਨਹੀਂ ਤਾਂ ਇਕ ਘਾਣੀ ਆਪਣੇ ਜੋਗੀ ਓ ਕਢਵਾ ਲੈਂਦੇ, ਘਰ ਵੀ ਤੇਲ ਮੁੱਕਾ ਹੋਇਐ।

ਬੂੜਾ—ਫੌਜਾ ਤਾਂ ਹੁਣ ਵੀ ਤੇਲ ਈ ਕੱਢਦਾ ਹੋਵੇਗਾ। ਪਹਿਲਾਂ ਕੋਹਲੂ ਤੇ ਕੱਢਦਾ ਸੀ ਹੁਣ ਸ਼ਾਹ ਦੀ ਮਿੱਲ ਵਿੱਚ ਕੱਢਦਾ ਹੋਵੇਗਾ।

ਹਕੀਮ—ਹੱਛਾ ਹੁਣ ਤੂੰ ਗੱਲਾਂ ਫੇਰ ਕਰ ਲਵੀਂ। ਜਲਦੀ ਜਲਦੀ ਹੱਥ ਹਿਲਾ। ਕਿੰਨੀਆਂ ਈ ਦੁਆਈਆਂ ਕੁੱਟਣ ਵਾਲੀਆਂ ਪਈਆਂ ਨੇ। ਨਾਲੇ ਹੱਟੀ ਦੀ ਚੰਗੀ ਤਰ੍ਹਾਂ ਸਫਾਈ ਵੀ ਕਰਨੀ ਊ। ਦੇਖ ਛੱਤ ਤੇ ਕਿਵੇਂ ਮਕੜੀ ਦੇ ਜਾਲੇ ਪਏ ਲਟਕਦੇ ਨੇ।...ਹਾਂ ਸਚ, ਚੂਰਨ ਕੁੱਟਿਆ ਗਿਐ ?

ਬੂੜਾ—ਅਜੇ ਤਾਂ ਪੂਦਨਾ ਧੁੱਪੇ ਪਾਇਆ ਹੋਇਐ। ਸੁੱਕ ਜਾਏਗਾ ਤਾਂ ਕਲ੍ਹ ਕੁਟ ਦਿਆਂਗਾ।

ਹਕੀਮ—ਤੇ ਉਹ ਤਵਾਸ਼ੀਰ ਲਾਚੀਆਂ ਵਾਲੀ ਦੁਆਈ ਵੀ ਖਤਮ ਏ। ਬੜੀ ਜ਼ਰੂਰੀ ਚੀਜ਼ ਏ।

ਬੂੜਾ—ਆਹੋ ਜੀ ਤਵਾਸ਼ੀਰ ਲਾਚੀਆਂ ਵਾਲੀ ਦੁਆਈ ਤਾਂ ਮਾਂ ਦੇ ਦੁੱਧ ਵਰਗੀ ਹਲਕੀ ਹੁੰਦੀ ਏ।

ਹਕੀਮ—ਓ ਤੇਰੇ ਬਚੜੇ ਜੀਉਣ ! ਇਹ ਦੁਆਈ ਤਾਂ ਜੀਹਨੂੰ ਵੀ ਦਿਓ ਫੈਦਾ ਈ ਕਰਦੀ ਏ। ਬੱਚਾ ਹੋਵੇ ਭਾਵੇਂ ਬੁਢਾ ਹੋਵੇ; ਮਰਦ ਹੋਵੇ ਭਾਵੇਂ ਔਰਤ ਹੋਵੇ।

ਬੂੜਾ—ਹਕੀਮ ਜੀ ਅਜ ਤਾਂ ਮੇਰੀ ਵੀ ਦਾੜ੍ਹ ਪੀੜ ਹੋਣ ਡਹੀ ਏ।

(ਬੂੜਾ ਮੂੰਹ ਦੇ ਪਾਸੇ ਤੇ ਹੱਥ ਰਖਦਾ ਹੈ।)

ਹਕੀਮ–ਤੇਰੀ ਆਪਣੀ ਗ਼ਲਤੀ ਏ ।

ਬੂੜਾ–ਮੇਰੀ ਗ਼ਲਤੀ ਜੀ ?

ਹਕੀਮ–ਬਿਲਕੁਲ । ਜਦੋਂ ਵੀ ਕੋਈ ਬੀਮਾਰ ਹੁੰਦੈ ਤਾਂ ਬਹੁਤੀ ਗੱਲੇ ਉਹਦੀ ਆਪਣੀ ਓ ਗ਼ਲਤੀ ਹੁੰਦੀ ਏ । ਕੋਈ ਬਦ-ਪ੍ਰਹੇਜ਼ੀ, ਕੋਈ ਮਨ ਦਾ ਸਹਿਮ, ਕੋਈ ਲਾ-ਪ੍ਰਵਾਹੀ । ਵੱਧ ਖਾਣਾ ਜਾਂ ਘਟ ਖਾਣਾ; ਹੋਰ ਕੀ ? ਤੂੰ ਗੁੜ ਬਹੁਤਾ ਖਾਨੈ ਤੇ ਖਾ ਕੇ ਚੁਲੀ ਵੀ ਨਹੀਂ ਕਰਦਾ । ਆਪੇ ਦੰਦ ਖਰਾਬ ਹੋਣੇ ਹੋਏ !

ਬੂੜਾ–ਉਫ ... ਬੜੀ ਪੀੜ ਹੋ ਰਹੀ ਏ ।

ਹਕੀਮ–(ਅਦਾ ਨਾਲ) ਸ਼ਾਇਰ ਨੇ ਕਿਹੈ—

ਕਦਰੇ ਸਿਹਤ ਮਰੀਜ਼ ਸੇ ਪੂਛੋ
ਤੰਦਰੁਸਤੀ ਹਜ਼ਾਰ ਨੇਅਮਤ ਹੈ ।

ਬੂੜਾ–(ਆਪਣਾ ਸਿਰ ਘੁੱਟਦਾ ਹੋਇਆ) ਪੀੜ ਨਾਲ ਤਾਂ ਮੇਰੇ ਸਿਰ ਨੂੰ ਤ੍ਰਾਟਾਂ ਪੈਣ ਲੱਗ ਪਈਆਂ ਨੇ ।

(ਹਕੀਮ ਮੇਜ਼ ਤੋਂ ਲੱਭ ਕੇ ਇਕ ਸ਼ੀਸ਼ੀ ਚੁਕਦਾ ਹੈ ਜਿਸ ਵਿੱਚ ਕਾਲੇ ਰੰਗ ਦਾ ਮੰਜਨ ਹੈ।ਇਕ ਕਾਗਜ਼ ਉਤੇ ਕੁਝ ਮੰਜਨ ਪਾ ਕੇ ਦੇਂਦਾ ਹੈ)

ਹਕੀਮ–ਆਹ ਲੈ ਕਾਲਾ ਮੰਜਨ ਮਲ ਲੈ । ਕਮਾਲ ਦੀ ਚੀਜ ਐ । ਦੰਦਾਂ ਦੀ ਕੋਈ ਬਿਮਾਰੀ ਹੋਵੇ – ਮਸੂੜੇ ਫੁੱਲੇ ਹੋਣ ਜਾਂ

ਦਰਦ ਹੁੰਦੀ ਹੋਵੇ, ਕਿੜਾ ਲਗਾ ਹੋਵੇ, ਜਾਂ ਪੀਕ ਪੈ ਗਈ ਹੋਵੇ, ਸਭ ਲਈ ਅਕਸੀਰ ਹੈ। ਮਸੂੜਿਆਂ ਤੇ ਅਰ ਦਾੜ੍ਹ ਤੇ ਚੰਗੀ ਤਰ੍ਹਾਂ ਮਲ ਕੇ ਲਾ ਲਾਂ ਵਗਾ ਦੇਈਂ। ਮਗਰੋਂ ਚੁਲੀ ਕਰ ਲਈਂ।

ਬੂੜਾ—ਹੱਛਾ ਜੀ। (ਜਾਂਦਾ ਹੈ)

ਹਕੀਮ—(ਆਪਣੇ ਆਪ) ਦੇਸੀ ਟੋਟਕਿਆਂ ਵਿੱਚ ਵੀ ਬੜਾ ਅਸਰ ਏ। ਵਿਚੋਂ ਹੈ ਕੀ? ਲੂਣ, ਕਾਲੀ ਮਿਰਚ ਤੇ ਕਿਕਰ ਦਾ ਕੋਲਾ – ਇਕੋ ਜਿੰਨੇ। ਜੇ ਅਸਰ ਵੇਖੋ ਤਾਂ ਕਮਾਲ ਦਾ।

(ਫੌਜਾ ਆਉਂਦਾ ਹੈ। ਉਹਦਾ ਹੁਲੀਆ ਬਦਲਿਆ ਹੋਇਆ ਹੈ। ਉਹਦੇ ਕਪੜੇ ਬਿੰਦੇ ਨਹੀਂ, ਸਗੋਂ ਸਾਦੇ ਤੇ ਉਜਲੇ ਨੇ।)

ਫੌਜਾ—ਨਮਸਤੇ ਹਕੀਮ ਜੀ।

ਹਕੀਮ—ਓ ਆ ਬਈ ਫੌਜਿਆ! ਤੇਰੀ ਤਾਂ ਸਚੀ ਮੁਚੀ ਬੜੀ ਵੱਡੀ ਉਮਰ ਏ। ਅਜੇ ਹੁਣੇ ਈ ਤੈਨੂੰ ਯਾਦ ਪਿਆ ਕਰਦਾ ਸਾਂ।

ਫੌਜਾ—ਤੁਸੀਂ ਯਾਦ ਕਰੋ ਤੇ ਮੈਂ ਹਾਜ਼ਰ ਨਾ ਹੋਵਾਂ, ਇਹ ਵੀ ਕਦੀ ਹੋ ਸਕਦੈ?

ਹਕੀਮ—ਓ ਤੇਰੇ ਬਚੜੇ ਜੀਊਣ! ਸੁਣਾ ਕਦੋਂ ਆਇਐਂ?

ਫੌਜਾ—ਕਲ੍ਹ ਈ ਅੰਮਰਸਰੋਂ ਆਇਆਂ। ਅੱਠਾਂ ਦਿਨਾਂ ਦੀ ਛੁੱਟੀ ਲਈ ਏ। ਮੈਂ ਸੋਚਿਆ ਹਕੀਮ ਹੁਰਾਂ ਨੂੰ ਈ ਮਿਲ ਆਵਾਂ।

ਹਕੀਮ–ਤੇਲ ਦੀ ਐਨੀ ਤੰਗੀ ਆਈ ਹੋਈ ਏ ਕਿ ਪੁੱਛੋ ਕੁਝ ਨਾ। ਸੋਚਦੇ ਸਾਂ ਫੌਜਾ ਹੁੰਦਾ ਤਾਂ ਕੋਹਲੂ ਤੋਂ ਈ ਘਾਣੀ ਕਢਵਾ ਲੈਂਦੇ। ਪਰ ਇਹ ਤਾਂ ਦਸ ਤੁਹਾਡੀ ਮਿੱਲ ਨੂੰ ਹੋਇਆ ਕੀ ਏ ? ਮਾਲ ਈ ਨਹੀਂ ਪਿਆ ਆਉਂਦਾ। ਸਾਰੇ ਵੀਨਾ ਨਗਰ ਵਿੱਚ ਤੁਪਕਾ ਤੇਲ ਨਹੀਂ ਪਿਆ ਲਭਦਾ। ਹੋਰ ਤਾਂ ਹੋਰ ਦਵਾਈ ਬਨਾਣ ਖੁਣੋਂ ਬੈਠਾ ਵਾਂ।

ਫੌਜਾ–ਹਕੀਮ ਜੀ ਤੇਲ ਬਥੇਰਾ। ਕਹੋ ਤਾਂ ਤੁਹਾਨੂੰ ਤੇਲ ਵਿੱਚ ਨੁਹਾ ਦੇਈਏ।

ਹਕੀਮ–ਸੁਣਿਐਂ ਐਤਕੀ ਸਰ੍ਹੋਂ ਦੀ ਫਸਲ ਬੜੀ ਘੱਟ ਹੋਈ ਏ।

ਫੌਜਾ–ਕੌਣ ਕਹਿੰਦੈ ? ਮਿੱਲ ਦੇ ਗੁਦਾਮ ਤਾਂ ਨਕੋ-ਨਕ ਭਰੇ ਪਏ ਨੇ। ਓਦਣ ਦਫਤਰ ਦਾ ਇਕ ਬੰਦਾ ਪਿਆ ਕਹਿੰਦਾ ਸੀ ਮਿੱਲ ਵਾਲਿਆਂ ਚਾਰ ਪੰਜ ਗੁਦਾਮ ਹੋਰ ਨਵੇਂ ਕਰਾਏ ਤੇ ਲਏ ਨੇ।

ਹਕੀਮ–ਹੱਛਾ ? ਫੇਰ ਮੇਰਾ ਖਿਆਲ ਐ ਮਸ਼ੀਨਾਂ ਖਰਾਬ ਹੋ ਗਈਆਂ ਹੋਣੀਆਂ ਨੇ।

ਫੌਜਾ–ਮਸ਼ੀਨਾਂ ਤਾਂ ਦਿਨੇ ਰਾਤ ਚਲਦੀਆਂ ਨੇ। ਤੇਲ ਈ ਤੇਲ ਨਿਕਲਦਾ ਰਹਿੰਦੈ। ਜਾਂ ਫੇਰ ਸਾਬਣ ਬਣਦਾ ਰਹਿੰਦੈ।

ਹਕੀਮ–ਫੇਰ ਗੱਲ ਕੀ ਏ ?

ਫੌਜਾ—ਗੱਲ ਕੁਝ ਨਹੀਂ ।ਮਾਲਕਾਂ ਦੀ ਮਰਜ਼ੀ ਏ । ਤੇਲ ਕੱਢ ਕੱਢ ਕੇ ਅੰਦਰ ਰਖੀ ਜਾਂਦੇ ਨੇ । ਲੋਕੀ ਮੰਗਣਗੇ ਕੁਰਲਾਣਗੇ ਤਾਂ ਆਪੇ ਮਹਿੰਗੇ ਮੁੱਲ ਵਿਕੇਗਾ ।

ਹਕੀਮ—ਹੂੰ ! ਤਾਂ ਇਹ ਵੀ ਇਕ ਚਾਲ ਏ ।

ਫੌਜਾ—ਹੋਰ ਕੀ ! ਪਹਿਲਾਂ ਮਿੱਲ ਵਾਲਿਆਂ ਨੇ ਸਸਤਾ ਤੇਲ ਤੇ ਸਾਬਣ ਵੇਚਿਆ ਤੇ ਹਮਾਤੜਾਂ ਦਾ ਭੱਠਾ ਬਠਾਇਆ । ਹੁਣ ਜੋ ਭਾਅ ਮਰਜ਼ੀ ਏ ਵੇਚਣ । ਇਸੇ ਲਈ ਤਾਂ ਇਹ ਤੰਗੀ ਜਾਣ ਕੇ ਪੈਦਾ ਕੀਤੀ ਗਈ ਏ । ਨਿਰੀ ਲੋਕਾਂ ਨੂੰ ਲੁੱਟਣ ਵਾਲੀ ਗੱਲ ਏ !

ਹਕੀਮ—ਬਿਲਕੁਲ, ਬਿਲਕੁਲ । ... ... ... ਸ਼ਾਹ ਦੇ ਤਾਂ ਅੰਦਰ ਪਏ ਦੂਣੇ ਹੋ ਜਾਣਗੇ । ਤਦੇ ਈ ਐਤਕੀ ਮੰਦਰ ਦੀ ਮੁਰੰਮਤ ਲਈ ਹਜ਼ਾਰ ਰੁਪਿਆ ਦਿਤਾ ਸੂ ।

ਫੌਜਾ—ਉਹਦੀ ਵੀ ਗੱਲ ਸੁਣ ਲਓ ਹਕੀਮ ਜੀ । ਸਾਨੂੰ ਮਿੱਲ ਵਿਚੋਂ ਸੂਹ ਲਗਦੀ ਰਹਿੰਦੀ ਏ । ਜੇ ਮੰਦਰ ਨੂੰ ਦਾਨ ਦਿਤਾ ਏ ਤਾਂ ਕਿਹੜਾ ਪਲਿਓਂ ਦਿਤਾ ਏ ।

ਹਕੀਮ—(ਹੈਰਾਨੀ ਨਾਲ) ਉਹ ਕਿਥੋਂ ਦਿਤਾ ਏ !

ਫੌਜਾ—ਮਿੱਲ ਵਾਲੇ ਤੇਲ ਦੇ ਟੀਨ ਪਿੱਛੇ ਅੱਠ ਆਨੇ ਧਰ-ਮਾਊ ਲੈਂਦੇ ਨੇ । ਹਜ਼ਾਰਾਂ ਰੁਪੈ ਧਰਮਾਰਥ ਜਮ੍ਹਾਂ ਹੋਏ ਪਏ ਨੇ । ਉਹਨੂੰ ਜਿਵੇਂ ਮਰਜ਼ੀ ਏ ਪਏ ਵਰਤਣ ਤੇ ਖਰਚ

ਕਰਨ। ਨਾਲੇ ਉਸ ਰੁਪਏ ਤੇ, ਸੁਣਿਐ, ਇਨਕਮ ਟੈਕਸ ਵੀ ਨਹੀਂ ਭਰਨਾ ਪੈਂਦਾ।

ਹਕੀਮ–ਫੌਜਿਆ ਤੈਨੂੰ ਤਾਂ ਮਿੱਲ ਵਿੱਚ ਜਾ ਕੇ ਬੜਾ ਕੁਝ ਪਤਾ ਲੱਗ ਗਿਐ।

ਫੌਜਾ–ਹਕੀਮ ਜੀ ਸਾਡੀ ਯੂਨੀਅਨ ਬਣੀ ਹੋਈ ਏ, ਸਾਰੇ ਮਜ਼ਦੂਰਾਂ ਦੀ। ਓਥੇ ਸਭ ਹੇਰਾ ਫੇਰੀਆਂ ਦਾ ਪਤਾ ਲਗਦਾ ਰਹਿੰਦੈ ... ... ...। ਹਾਂ ਸਚ, ਅਜ ਕਲ੍ਹ ਸੁੱਖਾ ਸਾਬਣ ਵਾਲਾ ਕੀ ਕਰਦੈ ? ਉਹਦੇ ਵੱਲ ਵੀ ਜਾਣੈ।

ਹਕੀਮ–ਸੁੱਖੇ ਵਿਚਾਰੇ ਨੇ ਬੜੇ ਹੱਥ ਪੈਰ ਮਾਰੇ ਨੇ, ਪਰ ਕਿਤੇ ਨਹੁੰ ਨਹੀਂ ਅੜਿਆ। ਹੁਣ ਝੋਨਾ ਛੜਨ ਜਾਂਦਾ ਹੁੰਦੈ। ਰਾਧੂ ਸ਼ਾਹ ਕੋਲੋਂ ਕਰਜ਼ਾ ਚੁੱਕ ਕੇ ਕੁੜੀ ਵਿਆਹੀ ਸਾ ਸੂ।

ਫੌਜਾ–ਉਹ ਤਾਂ ਮੈਨੂੰ ਪਤੈ।

ਹਕੀਮ–ਸ਼ਾਹ ਦਾ ਦੇਣੀਆਂ ਈ ਨੂਹੀਂ ਦਿਤਾ ਜਾਂਦਾ ਸੂ। ਵਿਚਾਰਾ ਰੋਟੀਓਂ ਆਤਰ ਹੋ ਗਿਐ। ਪੇਟ ਕੱਟ ਕੇ ਗੁਜ਼ਾਰਾ ਕਰਦੈ। ਦਿਨ ਬਦਿਨ ਨਿਘਰਦਾ ਜਾਂਦੈ, ਬਿਮਾਰ ਈ ਰਹਿੰਦੈ।

ਫੌਜਾ–ਉਹ ਠੋਕਰ ਖਾ ਕੇ ਸੰਭਲ ਨਹੀਂ ਸਕਿਆ।

ਹਕੀਮ–ਵਿਚਾਰਾ ਕਰੇ ਵੀ ਕੀ ? ਸਾਰੀ ਦਿਹਾੜੀ ਹੱਡ ਮਾਰ ਕੇ ਮਸਾਂ ਸੌ ਕੁ ਰੁਪਿਆ ਮਹੀਨਾ ਕਮਾਂਦਾ ਹੋਵੇਗਾ। ਸ਼ਾਹ ਨੂੰ ਕੀ ਦੇਵੇ ਤੇ ਆਪ ਕੀ ਖਾਵੇ ?

ਫੌਜਾ—ਕਿੰਨਾ ਰੁਪਿਆ ਲਿਅ ਾਸਾ ਸੂ ?

ਹਕੀਮ—ਕੁਲ ਸੱਤ ਸੌ। ਹਰ ਮਹੀਨੇ ਪੰਝੀ ਮੂਲ ਵਿਚੋਂ ਦੇਂਦਾ ਏ ਤੇ ਅਠਾਈ ਰੁਪਏ ਵਿਆਜ ਵਖਰੀ।

ਫੌਜਾ—ਬੜਾ ਕਸਾਈਆਂ ਵਾਲਾ ਵਿਆਜ ਲਿਆ ਸੂ। ਵਾਹਿਗੁਰੂ ! ਵਾਹਿਗੁਰੂ !!

ਹਕੀਮ—ਸਾਲ ਹੋ ਚੁਕੈ। ਤਿੰਨ ਸੌ ਤਾਂ ਦੇ ਵੀ ਬੈਠੈ।

ਫੌਜਾ—ਜਦੋਂ ਦਾ ਕੰਮ ਹਿਲਿਆ ਸੂ,ਨਿਰੀ ਖੁਆਰੀ ਓ ਖੁਆਰੀ ਏ।

ਹਕੀਮ—ਸੁੱਖੇ ਨੂੰ ਤਾਂ ਭੁੱਖ ਅਰ ਫਿਕਰ ਨੇ ਮਾਰ ਲਿਐ। ਸਰੀਰ ਉਹਦਾ ਸੁੱਕ ਸੁੱਕ ਕੇ ਕਾਂਗੜ ਹੋ ਗਿਐ। ਦੁਆਈ ਲੈ ਜਾਂਦਾ ਹੁੰਦੈ।

ਫੌਜਾ—ਹਕੀਮ ਜੀ, ਪੇਟ ਨੂੰ ਰੋੱਟੀ ਨਾ ਜੁੜੇ, ਮਨ ਨੂੰ ਖੁਸ਼ੀ ਨਾ ਮਿਲੇ ਤਾਂ ਨਿਰੀ ਦੁਆਈ ਕੀ ਕਰੇਗੀ ?

ਹਕੀਮ—ਤੇਰੇ ਬਚੜੇ ਜੀਊਣ ! ਇਹ ਤਾਂ ਪੈਸੇ ਦੀ ਕਾਣੀ ਵੰਡ ਦਾ ਰੋਗ ਏ।

ਫੌਜਾ—ਸ਼ਾਹ ਵੀ ਨਿਰਾ ਕਸਾਈ ਏ। ਸੁਣਿਐ ਸੁੱਖੇ ਕੋਲੋਂ ਗਹਿਣੇ ਮੰਗਵੇਂ ਲੈਣ ਦੀ ਝੂਠੀ ਰਸੀਦ ਲਖਾਈ ਹੋਈ ਸੂ। ਫੇਰ ਝੂੀਕ ਵੀ ਕੋਈ ਨਹੀਂ ਪਾਈ। ਉਹ ਅੱਖਾਂ ਉਚੀਆਂ ਨਹੀਂ ਕਰ ਸਕਦਾ। ਸ਼ਾਹ ਜਦੋਂ ਚਾਹੇ ਇਮਾਨਤ ਖਿਆਨਤ ਦੇ ਜੁਰਮ ਵਿੱਚ ਹੱਥਕੜੀਆਂ ਲੁਆ ਕੇ ਅੰਦਰ ਕਰਾ ਦੇਵੇ।

ਹਕੀਮ—ਹਰ ਵੇਲੇ ਸੁੱਖੇ ਨੂੰ ਡਾਂਟਦਾ ਰਹਿੰਦੈ – 'ਖਬਰਦਾਰ ਰਹੀਂ ਰਸੀਦ ਮੇਰੇ ਕੋਲ ਏ।' ਸੁੱਖੇ ਨੂੰ ਸਦਾ ਧੜਕੂੰ ਈ ਲੱਗਾ ਰਹਿੰਦੈ। ਵਿਚਾਰਾ ਬੜੀ ਕੁੜੱਕੀ ਵਿਚ ਫਸਿਐ।

ਫੌਜਾ—ਹੁਣ ਸ਼ਾਹ ਵੀ ਕੁੜੱਕੀ ਵਿੱਚ ਫਸਿਆ ਲਉ। ਅਜ ਕਲ੍ਹ ਕੁਝ ਘਬਰਾਇਆ ਫਿਰਦੈ। ਮਿੱਲ ਦੇ ਮਜ਼ਦੂਰਾਂ ਦੀ ਯੂਨੀਅਨ ਮਜ਼ਬੂਤ ਹੋ ਰਹੀ ਏ। ਸਾਡੀ ਮਿਹਨਤ ਨੂੰ ਖਾ ਕੇ ਈ ਇਹ ਅਮੀਰ ਹੋ ਰਿਹੈ। ਅਸੀਂ ਹੁਣ ਸਭੋ ਕੁਝ ਹੜੱਪ ਨਹੀਂ ਕਰਨ ਦੇਣਾ। ਆਪਣਾ ਹਿੱਸਾ ਜ਼ਰੂਰ ਵੰਡਾ ਕੇ ਲਵਾਂਗੇ। ਹੇ ਵਾਹਿਗੁਰੂ ! ਓਹ ਦਿਨ ਕਦੋਂ ਆਏਗਾ ਜਦ ਸਾਰੀਆਂ ਇਹੋ ਜਿਹੀਆਂ ਮਿੱਲਾਂ ਦੇਸ਼ ਦੀ ਸਾਂਝੀ ਜਾਇਦਾਦ ਬਣ ਜਾਣਗੀਆਂ ਤੇ ਅਸੀਂ ਉਸ ਵਿੱਚ ਪੂਰੇ ਹਿੱਸੇਦਾਰ ਹੋਵਾਂਗੇ।

ਹਕੀਮ—ਤੇਰੇ ਬਚੜੇ ਜੀਊਣ ! ਲੱਖ ਰੁਪਏ ਦੀ ਗੱਲ ਕੀਤੀ ਊ...... ਵੈਸੇ ਸੁਣਿਐ ਅਜ ਕਲ੍ਹ ਗਧੂ ਸ਼ਾਹ ਹੈ ਕਾਫੀ ਪ੍ਰੇਸ਼ਾਨ। ਉਹਦੇ ਪੇਟ ਵਿੱਚ ਦਰਦ ਹੁੰਦੀ ਰਹਿੰਦੀ ਏ। ਕਦੀ ਕਦੀ ਬੜਾ ਸਖਤ ਦੌਰਾ ਪੈਂਦਾ ਸੂ। ਦਿਨੋਂ ਦਿਨ ਉਹਦਾ ਪੇਟ ਫੁਲਦਾ ਈ ਜਾਂਦੈ। ਜਿਵੇਂ ਕੋਈ ਭੁਕਾਨਾ ਹੁੰਦੈ।

ਫੌਜਾ—ਬਸ ਇਕ ਨਾ ਇਕ ਦਿਨ ਫਟ ਜਾਏਗਾ।

ਹਕੀਮ—ਨਾ ਫੌਜਿਆ ਨਾ। ਚੰਗਾ ਏ ਉਹਦੀ ਫੂਕ ਕੱਢ ਦਿਤੀ ਜਾਏ

ਜੇ ਫਟ ਗਿਆ ਤਾਂ ਲਹੂ ਦੇ ਫੁਹਾਰੇ ਚਲਣਗੇ। ਸਾਡੇ ਤੁਹਾਡੇ ਤੇ ਵੀ ਗੰਦੇ ਲਹੂ ਦੀਆਂ ਛਿੱਟਾਂ ਪੈਣਗੀਆਂ।

ਫੌਜਾ–(ਸੋਚੀਂ ਪਿਆ ਹੋਇਆ) ਹੂੰ !

(ਧੰਨੋ ਬੜੀ ਘਬਰਾਈ ਹੋਈ ਆਉਂਦੀ ਹੈ)

ਧੰਨੋ–ਹਕੀਮ ਜੀ, ਹਕੀਮ ਜੀ !

ਹਕੀਮ–ਕਿਉਂ ? ਕੀ ਗੱਲ ਏ ?

ਧੰਨੋ–ਜਲਦੀ ਚਲੋ ਹਕੀਮ ਜੀ। ਤੇਜੋ ਦਾ ਬਾਪੂ ਬਹੁਤ ਘਬਰਾਇਆ ਹੋਇਐ। ਦਿਲ ਘਟਦਾ ਜਾਂਦਾ ਸੂ।

ਫੌਜਾ–ਸੁੱਖੇ ਦਾ ? ... ... ਚਲੋ ਮੈਂ ਵੀ ਨਾਲ ਚਲਨਾਂ।

ਹਕੀਮ–ਚਲੋ। ਘਬਰਾਓ ਨਾ, ਸਭ ਠੀਕ ਹੋ ਜਾਇਗਾ। ਬੂੜੇ ... ਓ ਬੂੜੇ ... ...।

ਬੂੜਾ–(ਬਾਹਰੋਂ ਈ) ਆਇਆ ਜੀ। (ਆਉਂਦਾ ਹੈ)

ਹਕੀਮ–ਬੂੜਿਆ, ਮੈਂ ਸੁੱਖੇ ਨੂੰ ਵੇਖਣ ਚਲਿਆਂ।...ਤੂੰ ਮੰਜਨ ਮਲ ਲਿਐ ?

ਬੂੜਾ–ਆਹੋ ਜੀ। ਦਾੜ੍ਹ ਪੀੜ ਤੇ ਘਟ ਗਈ ਏ।

ਹਕੀਮ–ਘਟਣੀ ਓ ਸੀ। ... ਹੁਣ ਮੁਣਸ਼ੀ ਦੀ ਹਟੀਓਂ ਦੁਸ਼ਾਂਦੇ ਲੈ ਆ। ਮੈਂ ਉਹਨੂੰ ਨੁਸਖੇ ਲਿਖਾ ਆਇਆ ਹੋਇਆਂ।

ਬੂੜਾ–ਹੱਛਾ ਜੀ।

(ਸਾਰੇ ਜਾਂਦੇ ਹਨ। ਦੋ ਮਿੰਟ ਸਟੇਜ ਖਾਲੀ
ਰਹਿੰਦੀ ਹੈ। ਰਾਧੂ ਸ਼ਾਹ ਤੇ ਰਾਮੇ ਸ਼ਾਹ
ਆਉਂਦੇ ਹਨ।)

ਰਾਧੂ ਸ਼ਾਹ—ਲਓ ਦੂਨੀ ਹਕੀਮ ਤਾਂ ਹੱਟੀ ਤੇ ਹੈ ਈ ਨਹੀਂ।

ਰਾਮੇ ਸ਼ਾਹ—ਰਾਧੂ ਸ਼ਾਹ, ਬੈਠਨੇ ਆਂ ਰਤਾ, ਹੁਣੇ ਆ ਜਾਂਦਾ ਏ।

(ਦੋਵੇਂ ਬੈਂਚਾਂ ਤੇ ਬੈਠ ਜਾਂਦੇ ਨੇ। ਰਾਧੂ ਸ਼ਾਹ
ਸਾਹਮਣੀ ਕੰਧ ਅੱਗੇ ਮੇਜ਼ ਦੇ ਪਿਛਲੇ ਪਾਸੇ
ਬੈਂਚ ਤੇ ਬੈਠਦਾ ਹੈ ਤੇ ਰਾਮੇ ਸ਼ਾਹ ਮੇਜ਼ ਦੇ
ਅਗਲੇ ਪਾਸੇ ਵਾਲੇ ਬੈਂਚ ਤੇ।)

ਰਾਧੂ ਸ਼ਾਹ—(ਬੈਠਦਾ ਹੋਇਆ) ਹਾਇ ਓਇ ਮਰ ਗਿਆ। ਧਰਮ
ਨਾਲ ਹੁਣ ਤਾਂ ਆਰਾਮ ਨਾਲ ਬੈਠਾ ਵੀ ਨਹੀਂ ਜਾਂਦਾ।
ਪੇਟ ਫੁਲਦਾ ਈ ਜਾਂਦੈ;

(ਗੋਗੜ ਤੇ ਹੱਥ ਫੇਰਦਾ ਹੈ।)

ਰਾਮੇ ਸ਼ਾਹ—ਰਾਤੀਂ ਕੀ ਹਾਲ ਰਿਹੈ?

ਰਾਧੂ ਸ਼ਾਹ—ਮੈਨੂੰ ਤਾਂ ਨੀਂਦਰ ਈ ਨਹੀਂ ਪਈ। ਬੜੀ ਬੇਚੈਨੀ ਰਹੀ
ਏ ਰਾਮੇ ਸ਼ਾਹ। ਧਰਮ ਨਾਲ ਸਾਰੀ ਰਾਤ ਗਿਣਤੀਆਂ
ਈ ਗਿਣਦਾ ਰਿਹਾਂ।.........ਇਕ ਤਾਂ ਮਿੱਲ ਦੇ ਮਜ਼ੂਰ
ਸਾਡੀ ਜਾਨ ਦਾ ਖਹੁ ਬਣ ਗਏ ਨੇ।

ਰਾਮੇ ਸ਼ਾਹ–ਖੌਰੇ ਕੀ ਚੰਦਰੀ 'ਵਾ ਵਗੀ ਏ। ਮਜ਼ੂਰ ਤਾਂ ਸਾਰੇ ਦੇ ਸਾਰੇ ਭੂਤੇ ਹੋਏ ਨੇ।

ਰਾਧੂ ਸ਼ਾਹ–ਕੋਈ ਨਾ ਕੋਈ ਰੌਲਾ ਗੌਲਾ ਪਿਆ ਈ ਰਹਿੰਦੈ। ਕਰੀਏ ਕੀ ?

ਰਾਮੇ ਸ਼ਾਹ–ਇਹ ਸਭ ਘੜੀ ਯੂਨੀਅਨ ਦਾ ਸਿਆਪਾ ਈ ਰਾਧੂ ਸ਼ਾਹ। ਮਜ਼ੂਰ ਦਿਨ ਬਦਿਨ ਇਕ ਮੁੱਠ ਹੋਈ ਜਾਂਦੇ ਨੇ। ਜ਼ਰਾ ਕਿਸੇ ਨੂੰ ਦਬਾਉ ਸਾਰੇ ਗਲ ਨੂੰ ਆਉਂਦੇ ਨੇ।

ਰਾਧੂ ਸ਼ਾਹ–ਫੇਰ ਨਿਤ ਨਵੇਂ ਕਨੂੰਨ ਬਣਦੇ ਜਾਂਦੇ ਨੇ ਤੇ ਉਹ ਵੀ ਸਾਰੇ ਮਜ਼ੂਰਾਂ ਦੇ ਹੱਕ ਵਿੱਚ।

ਰਾਮੇ ਸ਼ਾਹ–ਅਸਲ ਵਿੱਚ ਕਲਜੁਗ ਤਾਂ ਹੁਣ ਆਇਐ।

ਰਾਧੂ ਸ਼ਾਹ–ਕਲਜੁਗ ਕੀ ਘੋਰ ਕਲਜੁਗ ਆ ਗਿਐ ਰਾਮੇ ਸ਼ਾਹ। ਧਰਮ ਨਾਲ ਅੱਗੇ ਲੋਕੀ ਝੁਕ ਝੁਕ ਕੇ ਸ਼ਾਹਾਂ ਨੂੰ ਸਲਾਮਾਂ ਕਰਦੇ ਸਨ। ਹੁਣ ਇਹ ਮਜ਼ੂਰ ਲੋਕ ਕੋਲੋਂ ਆਕੜ ਕੇ ਲੰਘ ਜਾਂਦੇ ਨੇ। ਅਖੇ ਜੀ ਮਿਹਨਤ ਕਰਨੇ ਆਂ ਤੇ ਕਮਾ ਕੇ ਖਾਨੇ ਆਂ.........

ਰਾਮੇ ਸ਼ਾਹ–ਜਮਾਨਾ ਬਦਲ ਗਿਐ।

ਰਾਧੂ ਸ਼ਾਹ–ਮੈਂ ਤਾਂ, ਧਰਮ ਨਾਲ, ਬੜਾ ਦੁਖੀ ਹੋ ਗਿਆਂ ਰਾਮੇ ਸ਼ਾਹ।......ਉਇ ਮੈਂ ਮਰ ਗਿਆ......ਊਈ ਊਈ ਊਈ...

(ਰਾਧੂ ਸ਼ਾਹ ਦਰਦ ਨਾਲ ਨਿਢਾਲ ਹੋਕੇ ਗੋਗੜ ਨੂੰ ਘੁਟਦਾ ਹੈ ਤੇ ਅੱਖਾਂ ਮੀਟਦਾ ਹੈ ।)

ਰਾਮੇ ਸ਼ਾਹ–(ਜ਼ਰਾ ਘਬਰਾਹਟ ਵਿੱਚ) ਰਾਧੂ ਸ਼ਾਹ, ਰਾਧੂ ਸ਼ਾਹ,... ਕੀ ਗੱਲ ਐ ?

ਰਾਧੂ ਸ਼ਾਹ–(ਚੇਤੰਨ ਹੋ ਕੇ) ਪੇਟ ਵਿੱਚ ਬੜੀ ਸਖਤ ਦਰਦ ਉੱਠੀ ਸੀ । (ਹੱਥ ਦਾ ਇਸ਼ਾਰਾ ਕਰਦਾ ਹੋਇਆ) ਅੰਦਰ ਲਹਿਰ ਫਿਰਦੀ ਏ ।

(ਦੂੱਨੀ ਹਕੀਮ ਆਉਂਦਾ ਹੈ)

ਹਕੀਮ–ਆਉ ਸ਼ਾਹ ਜੀ ਆਉ । ਅਜ ਤਾਂ ਕੀੜੀ ਦੇ ਘਰ ਨਰੈਣ ਆ ਗਏ । ਸ਼ਾਇਰ ਨੇ ਕਿਹੈ—

ਵੋਹ ਆਏ ਘਰ ਮੇਂ ਹਮਾਰੇ, ਖੁਦਾ ਕੀ ਕੁਦਰਤ ਹੈ ।
ਕਬੀ ਹਮ ਉਨਕੋ ਕਬੀ ਅਪਨੇ ਘਰ ਕੋ ਦੇਖਤੇ ਹੈਂ ।

ਰਾਧੂ ਸ਼ਾਹ–ਹਕੀਮ ਹੁਰਾਂ ਨੂੰ ਉਰਦੂ ਦੇ ਸ਼ੇਅਰ ਬੜੇ ਯਾਦ ਜੇ ।

ਰਾਮੇ ਸ਼ਾਹ–ਹੀਂ ਹੀਂ ਹੀਂ । ਬੜੇ ਆਲਮ ਆਦਮੀ ਨੇ ।

ਰਾਧੂ ਸ਼ਾਹ–ਤੁਹਾਨੂੰ ਈ ਪਏ ਉਡੀਕਨੇ ਆਂ ਹਕੀਮ ਜੀ । ਮੇਰੇ ਪੇਟ ਦਾ ਕੋਈ ਇਲਾਜ ਕਰੋ । ਧਰਮ ਨਾਲ ਬੜੀ ਸਖ਼ਤ ਦਰਦ ਹੁੰਦੀ ਰਹਿੰਦੀ ਏ । ਅੰਦਰੇ ਅੰਦਰ ਕੁਝ ਰਿਝਦਾ ਈ ਰਹਿੰਦੈ । ਦਿਲ ਘਾਬਰਦਾ ਰਹਿੰਦੈ ।

(ਹਕੀਮ ਕੁਰਸੀ ਤੇ ਬੈਠ ਕੇ ਰਾਧੂ ਸ਼ਾਹ ਦੀ ਨਬਜ਼ ਫੜਦਾ ਹੈ)

ਹਕੀਮ—ਤੁਸਾਂ ਅਗੇ ਵੀ ਮੈਨੂੰ ਇਕ ਵਾਰੀ ਸਦਿਆ ਸੀ । ਪਿਛਲੇ ਸਾਲ ਦੀ ਗੱਲ ਏ । ਜੇ ਓਦੋਂ ਈ ਦੁਆਈ ਖਾਣੀ ਸ਼ੁਰੂ ਕਰ ਦੇਂਦੇ ਤਾਂ ਹੁਣ ਨੂੰ ਬੜਾ ਫਰਕ ਪੈ ਜਾਣਾ ਸੀ ।

ਰਾਮੇ ਸ਼ਾਹ—ਮੈਂ ਤਾਂ ਜੀ ਸ਼ੁਰੂ ਤੋਂ ਈ ਰਾਧੂ ਸ਼ਾਹ ਨੂੰ ਇਹੋ ਕਹਿੰਦਾ ਰਿਹਾਂ ਕਿ ਹਕੀਮ ਦੁੱਨੀ ਚੰਦ ਹੁਰਾਂ ਦਾ ਇਲਾਜ ਕਰ । ਉਨ੍ਹਾਂ ਦੇ ਹੱਥ ਵਿਚ ਸ਼ਫਾ ਏ ।

(ਹਕੀਮ ਦੂਜੇ ਹੱਥ ਦੀ ਨਬਜ਼ ਵੇਖਦਾ ਹੈ)

ਹਕੀਮ—ਅਸਲ ਵਿੱਚ, ਸ਼ਾਹ ਜੀ, ਹੁਣ ਤਾਂ ਤੁਹਾਡੀ ਬੀਮਾਰੀ ਕਾਫੀ ਵਧ ਗਈ ਏ ।

ਰਾਧੂ ਸ਼ਾਹ—ਵਧ ਗਈ ਏ ?

ਹਕੀਮ—ਹੂੰ ! ਤੁਹਾਡੇ ਪੇਟ ਵਿੱਚ ਇਕ ਖਾਸ ਤਰ੍ਹਾਂ ਦਾ ਮਾਦਾ ਪੈਦਾ ਹੋ ਗਿਐ । ਦਿਲ ਕਰਦੈ ਖਾਈ ਓ ਜਾਵਾਂ, ਖਾਈ ਓ ਜਾਵਾਂ । ਹਾਜ਼ਮਾ ਤਾਂ ਬਿਲ-ਕੁਲ ਵਿਗੜ ਚੁਕੈ...ਤੇ ਅੰਦਰ ਰਿਝਦਾ ਰਹਿੰਦੈ ।

ਰਾਧੂ ਸ਼ਾਹ—ਧਰਮ ਨਾਲ ਏਸੇ ਤਰ੍ਹਾਂ ਈ ਹੁੰਦੈ ਹਕੀਮ ਜੀ ।

ਹਕੀਮ—ਜ਼ਰਾ ਖਲੋਵੋ ।

(ਰਾਧੂ ਸ਼ਾਹ ਖਲੋਂਦਾ ਹੈ । ਹਕੀਮ ਉਹਦਾ ਪੇਟ ਟੋਂਹਦਾ ਹੈ)

ਹਕੀਮ—ਪੇਟ ਵੀ ਬੜਾ ਸਖਤ ਹੋ ਗਿਐ। ਤੰਬੂਰੇ ਵਾਂਗੂ ਕਸਿਆ ਗਿਐ। ਅਜ ਸਵੇਰੇ ਕੀ ਖਾਧਾ ਜੇ ?

ਰਾਧੂ ਸ਼ਾਹ—ਕੋਈ ਖਾਸ ਚੀਜ਼ ਤਾਂ ਨਹੀਂ ਖਾਧੀ । ਸਵੇਰੇ ਪਰੋਂਠਾ ਈ ਖਾਧਾ ਸੀ । ਨਾਲ ਦੁੱਧ ਦੀ ਮਲਾਈ, ਰਬੜੀ ਤੇ ਚੌਲਾਂ ਦਾ ਪੁਲਾ ਸੀ, ਜਾਂ ਫਿਰਨੀ ਸੀ।

ਹਕੀਮ—ਰਾਮ ! ਰਾਮ ! ਸਭ ਸਖਤ ਚੀਜ਼ਾਂ ਨੇ। ਬਿਲਕੁਲ ਨਹੀਂ ਖਾਣੀਆਂ ਚਾਹੀਦੀਆਂ। ਜ਼ਰਾ ਜ਼ਬਾਨ ਬਾਹਰ ਕਢੋ।

(ਸ਼ਾਹ ਜ਼ਬਾਨ ਬਾਹਰ ਕੱਢ ਕੇ ਵਿਖਾਂਦਾ ਹੈ)

ਹਕੀਮ—ਛੀ...ਛੀ...ਛੀ... ਬਹੁਤ ਮੈਲੀ ਜ਼ਬਾਨ ਏ। ਸ਼ਾਹ ਜੀ ਗੁੱਸਾ ਨਾ ਕਰਨਾ, ਤੁਹਾਡੀ ਬਿਮਾਰੀ ਕਾਫੀ ਵਧ ਗਈ ਏ। ਤੁਹਾਡੇ ਅੰਦਰ ਨਰੋਆ ਖ਼ੂਨ ਤਾਂ ਬਣ ਈ ਨਹੀਂ ਰਿਹਾ। ਚਰਬੀ ਈ ਚਰਬੀ ਕਠੀ ਹੁੰਦੀ ਜਾਂਦੀ ਏ।

ਰਾਮੇ ਸ਼ਾਹ—ਨਿਰੀ ਚਰਬੀ ?

ਹਕੀਮ—ਇਹੋ ਹਾਲ ਰਿਹਾ ਤਾਂ ਤੁਹਾਡਾ ਸਾਹ ਵੀ ਰੁਕਣਾ ਸ਼ੁਰੂ ਹੋ ਜਾਏਗਾ ।

ਰਾਧੂ ਸ਼ਾਹ—ਸਾਹ ਰੁਕ ਜਾਏਗਾ ? ਤਾਂ ਤੇ ਰਾਮੇ ਸ਼ਾਹ ਮੈਂ ਗਿਆ।

ਰਾਮੇ ਸ਼ਾਹ—ਹਕੀਮ ਜੀ ਫੇਰ ਕੋਈ ਐਸੀ ਦੁਆਈ ਦਿਓ ਜੀਹਦੇ ਨਾਲ ਸ਼ਾਹ ਹੋਰਾਂ ਨੂੰ ਆਰਾਮ ਆ ਜਾਏ। ਤੁਸੀਂ ਤਾਂ ਬੜੇ ਸਿਆਣੇ ਓ।

ਹਕੀਮ–ਮਾੜੀ ਮੋਟੀ ਦੁਆਈ ਤਾਂ ਦੇਣੀ ਓ ਫਜ਼ੂਲ ਐ।
ਤੁਸੀਂ ਕਿਸੇ ਹੋਰ ਨੂੰ ਵਿਖਾ ਲਓ।

(ਰਾਧੂ ਸ਼ਾਹ ਦੇ ਪੇਟ ਵਿੱਚ ਫੇਰ ਦਰਦ ਉਠਦੀ ਹੈ)

ਰਾਧੂ ਸ਼ਾਹ–ਊ......ਈ। ਹਾਇ ਮੈਂ ਮਰ ਗਿਆ...ਹਾਇ। (ਚੇਤੰਨ ਹੋ ਕੇ) ਠਹਿਰ ਠਹਿਰ ਕੇ ਲਹਿਰ ਫਿਰਦੀ ਏ ਪੇਟ ਵਿੱਚ।

ਰਾਮੇ ਸ਼ਾਹ–ਹਕੀਮ ਜੀ ਤੁਸੀਂ ਓ ਦੁਆਈ ਦਿਓ। ਤੁਹਾਡੇ ਹੱਥ ਵਿੱਚ ਸ਼ਫਾ ਏ। ਮੈਨੂੰ ਤਾਂ ਪੂਰਾ ਯਕੀਨ ਏ ਤੁਹਾਡੇ ਤੇ।

ਹਕੀਮ–ਰਾਧੂ ਸ਼ਾਹ ਹੁਰਾਂ ਨੂੰ ਸ਼ਾਹੀ ਬੀਮਾਰੀ ਏ। ਆਮ ਦੁਆ-ਈਆਂ ਦਾ ਕੋਈ ਅਸਰ ਹੋਣਾ ਈ ਨਹੀਂ।

ਰਾਧੂ ਸ਼ਾਹ–(ਨਿਰਾਸਤਾ ਨਾਲ) ਹਕੀਮ ਜੀ, ਮੇਰੇ ਲਈ ਦੁਆਈ ਓ ਕੋਈ ਨਹੀਂ ?

ਹਕੀਮ–ਹੈ ਕਿਉਂ ਨਹੀਂ; ਪਰ ਖਰਚ ਬੜਾ ਹੋਵੇਗਾ।

ਰਾਮੇ ਸ਼ਾਹ–ਤੁਸੀਂ ਪਰਵਾਹ ਨਾ ਕਰੋ ਜੀ।

ਹਕੀਮ–ਮੇਰੇ ਪਾਸ ਇਕ ਦੁਆਈ ਏ। (ਇਕ ਸ਼ੀਸ਼ੀ ਚੁਕਦਾ ਹੈ ਜਿਸ ਵਿੱਚ ਗੋਲੀਆਂ ਹਨ)......ਇਹ ਗੋਲੀਆਂ। ਥੋੜ੍ਹੀਆਂ ਕੁ ਹਨ। ਇਨ੍ਹਾਂ ਵਿੱਚ ਅਸਲੀ ਹੀਰੇ ਤੇ ਅਣਵਿਧ ਮੋਤੀ ਮਾਰ ਕੇ ਪਾਏ ਹੋਏ ਨੇ। ਪਹਾੜਾਂ ਦੀਆਂ ਨਾਯਾਬ ਜੜ੍ਹੀ ਬੂਟੀਆਂ ਹਨ, ਬੜੀਆਂ ਕੀਮਤੀ। ਬੜੀ ਮਿਹਨਤ ਨਾਲ ਏਹ ਦੁਆਈ ਤਿਆਰ ਹੋਈ ਸੀ ਪਰ ਹੈ ਨਿਰੀ ਅਕ-ਸੀਰ। ਐਹ ਦੁਆਈ ਏ ਸਾਰੀ.....ਪੰਜ ਸੌ ਰੁਪਏ ਦੀ।

ਰਾਘੂ ਸ਼ਾਹ–ਪੰਜ ਸੌ ਰੁਪਿਆ ? ਐਨੀ ਮਹਿੰਗੀ।

ਹਕੀਮ–ਏਸੇ ਲਈ ਤਾਂ ਮੈਂ ਕਿਹਾ ਸੀ ਤੁਸੀਂ ਕਿਸੇ ਹੋਰ ਨੂੰ ਵਿਖਾ ਲਓ ।......ਸ਼ਾਹ ਜੀ ਸਿਹਤ ਤਾਂ ਲਖੀਂ ਕਰੋੜੀਂ ਹੱਥ ਨਹੀਂ ਆਉਂਦੀ ।

ਰਾਮੇ ਸ਼ਾਹ–ਰਾਘੂ ਸ਼ਾਹ, ਜਾਨ ਨਾਲ ਜਹਾਨ ਏ । ਦੇਹ ਪੰਜ ਸੌ ਰੁਪਿਆ ...... ਦਿਓ ਹਕੀਮ ਜੀ, ਇਹੋ ਦੁਆਈ ਦਿਓ । ਹਕੀਮ ਹੁਰਾਂ ਦੇ ਹੱਥ ਵਿੱਚ ਸ਼ਫਾ ਏ । ਜੀਹਨੂੰ ਦੁਆਈ ਦੇਣ ਝੱਟ ਅਸਰ ਕਰਦੀ ਏ ।

ਹਕੀਮ–ਤੁਹਾਡੇ ਬਚੜੇ ਜੀਊਣ । ਸੰਤਾ ਸਿਹੁੰ ਨੰਬਰਦਾਰ ਦਾ ਦਮਾਂ ਮੇਰੀ ਦੁਆਈ ਨਾਲ ਠੀਕ ਹੋਇਆ । ਰਾਮੂ ਖਟੀਕ ਨੂੰ ਹੈਜ਼ਾ ਹੋਇਆ ਤਾਂ ਮੈਂ ਠੀਕ ਕੀਤਾ । ਬਚਨੇ ਲੁਹਾਰ ਦੀ ਬਵਾਸੀਰ ਬਾਰਾਂ ਸਾਲ ਪੁਰਾਣੀ ਸੀ, ਮੈਂ ਇਕ ਪੁੜੀ ਦਿਤੀ ਸੀ ਤੇ ਬਸ ਬਵਾਸੀਰ ਗਾਇਬ਼ ।

(ਖੰਘਦਾ ਹੈ)

(ਹਕੀਮ ਗੋਲੀਆਂ ਪੁੜੀ ਵਿੱਚ ਬੰਨ੍ਹਦਾ ਹੈ । ਬੂੜਾ ਦੁਸ਼ਾਂਦਿਆਂ ਦੀਆਂ ਪੁੜੀਆਂ ਲਈ ਆਉਂਦਾ ਹੈ ।

ਹਕੀਮ–ਇਹ ਲਉ । ਚਾਰ ਗੋਲੀਆਂ ਰੋਜ਼ । ਚਾਰ ਦਿਨਾਂ ਦੀ ਦੁਵਾਈ ਸੋਲ੍ਹਾਂ ਗੋਲੀਆਂ । ਤਿੰਨ ਤਿੰਨ ਘੰਟੇ ਬਾਅਦ । ਪਾਣੀ ਨਾਲ ਖਾਉ ।... ... ਪੰਜ ਸੌ ਰੁਪਿਆ ।

ਰਾਧੂ ਸ਼ਾਹ–(ਰੁਪਏ ਦੇਂਦਾ ਹੋਇਆ) ਇਹ ਲਉ ਹਕੀਮ ਜੀ ਰੁਪਏ! ਮੈਨੂੰ ਆਰਾਮ ਆ ਜਾਏ ਸਹੀ।

(ਰਾਮੇ ਸ਼ਾਹ ਤੇ ਰਾਧੂ ਸ਼ਾਹ ਜਾਂਦੇ ਹਨ। ਬੂੜਾ ਹੈਰਾਨ ਖਲੋਤਾ ਹੈ।)

ਬੂੜਾ–(ਹੈਰਾਨੀ ਨਾਲ) ਹਕੀਮ ਜੀ, ਪੰਜ ਸੌ ਰੁਪਿਆ?

ਹਕੀਮ–ਬੂੜਿਆ ਲੈ ਆਇਐਂ ਦੁਸ਼ਾਂਦੇ।

ਬੂੜਾ–ਆਹੋ ਜੀ।

ਹਕੀਮ–ਹੁਣ ਤੂੰ ਪਹਿਲਾਂ ਸਫਾਈ ਕਰ ਦੇਹ। ਜਾਲੇ ਲਾਹੁਣ ਵਾਸਤੇ ਅੰਦਰੋਂ ਵਾਂਸ ਵਾਲਾ ਬੁਰਸ਼ ਲੈ ਆ।

(ਬੂੜਾ ਜਾਂਦਾ ਹੈ। ਫੌਜਾ ਆਉਂਦਾ ਹੈ)

ਫੌਜਾ–ਹਕੀਮ ਜੀ ਦੁਆਈ ਬਣਾ ਦਿਤੀ ਜੇ ਸੁੱਖੇ ਦੀ? ਲਿਆਉ ਮੈਂ ਉਹਨੂੰ ਪੁਚਾ ਆਵਾਂ।

ਹਕੀਮ–ਬਣਾਨ ਈ ਲਗਾ ਵਾਂ ਫੌਜਿਆ। ਰਾਧੂਸ਼ਾਹ ਆ ਗਿਆ ਸੀ। ਉਹਨੂੰ ਦੁਆਈ ਦੇਣ ਲੱਗ ਪਿਆ ਸਾਂ।...... ਲੈ ਤੇਜੋ ਦੀ ਬੇਬੇ ਵੀ ਆ ਗਈ ਏ।

(ਧੰਨੋ ਆਉਂਦੀ ਹੈ)

ਧੰਨੋ–ਮੈਂ ਕਿਹਾ ਆਪ ਈ ਦੁਆਈ ਲੈ ਆਵਾਂ, ਦੇਰੀ ਨਾ ਹੋ ਜਾਏ। ਤੇਜੋ ਦਾ ਬਾਪੂ ਤਾਂ ਘਬਰਾਂਦਾ ਜਾਂਦਾ ਏ। ਭਰਾ ਫੌਜਾ ਸਿੰਹੁ ਨੇ ਸ਼ੈਤ ਕਿਤੇ ਕੰਮ ਈ ਜਾਣਾ ਹੋਵੇ।

ਫੌਜਾ–ਨਹੀਂ ਮੈਂ ਹੁਣੇ ਦੁਆਈ ਪੂਰਾ ਕੇ ਈ ਜਾਣਾ ਸੀ।

(ਬੁੜਾ ਲੰਮਾ ਵਾਂਸ ਲੈ ਕੇ ਆਉਂਦਾ ਹੈ। ਉਸਦੇ ਉਪਰ ਜਾਲੇ ਸਾਫ ਕਰਨ ਵਾਲਾ ਬੁਰਸ਼ ਲੱਗਾ ਹੋਇਆ ਹੈ। ਹਕੀਮ ਜੀ ਦੀ ਗੱਲ ਸੁਣਕੇ ਠਠੰਬਰ ਜਾਂਦਾ ਹੈ)

ਹਕੀਮ–ਬੇਬੇ, ਆਹ ਲੈ ਪੰਜ ਸੌ ਰੁਪਿਆ।

ਫੌਜਾ–(ਹੈਰਾਨੀ ਨਾਲ) ਪੰਜ ਸੌ ਰੁਪਿਆ ?

ਹਕੀਮ–ਹਾਂ ਪੰਜ ਸੌ। ਸ਼ਾਹ ਦਾ ਦੇਣੀਆਂ ਦੇ ਕੇ ਸੁਰਖਰੂ ਹੋ ਜਾਉ। ਤੇ ਸੁੱਖੇ ਨੂੰ ਰੱਜ ਕੇ ਖੁਆ। ਖੂਬ ਦੁੱਧ ਪਿਲਾ। ਦੁਆਈ ਮੈਂ ਲਗਾਤਾਰ ਦਿਆਂਗਾ।

ਫੌਜਾ–ਧੰਨ ਹੋ ਹਕੀਮ ਜੀ, ਦੋਸਤ ਹੋਣ ਤਾਂ ਇਹੋ ਜਿਹੇ।

ਹਕੀਮ–ਨਹੀਂ ਫੌਜਿਆ। ਮੈਂ ਕੋਈ ਪਲਿਓਂ ਦੇ ਰਿਹਾਂ ? ਸ਼ਾਹ ਕੋਲੋਂ ਲਿਐ, ਸੁੱਖੇ ਨੂੰ ਦੇ ਰਿਹਾਂ। ਸ਼ਾਹ ਬੀਮਾਰ ਏ ਕਿਉਂਕਿ ਉਹਦੇ ਕੋਲ ਬਹੁਤਾ ਏ; ਸੁੱਖਾ ਬੀਮਾਰ ਏ ਕਿਉਂਕਿ ਉਹਦੇ ਕੋਲ ਕੁਝ ਨਹੀਂ। ਸ਼ਾਹ ਬੀਮਾਰ ਏ ਕਿਉਂਕਿ ਉਹ ਬਹੁਤਾ ਖਾਂਦਾ ਏ, ਸੁੱਖਾ ਬੀਮਾਰ ਏ ਕਿਉਂਕਿ ਉਹਦੇ ਕੋਲ ਖਾਣ ਨੂੰ ਨਹੀਂ। ਦੋਵੇਂ ਦੁਖੀ ਨੇ। ਮੈਂ ਹਕੀਮ ਆਂ। ਮੇਰਾ ਫ਼ਰਜ਼ ਦੋਹਾਂ

ਦਾ ਰੋਗ ਪਛਾਣਨਾ ਏ; ਮੇਰਾ ਫਰਜ਼ ਦੋਹਾਂ ਦਾ ਇਲਾਜ ਕਰਨਾ ਏ। ਹਕੀਮ ਲਈ ਸਾਰੇ ਰੋਗੀ ਇਕੋ ਜਿਹੇ ਨੇ।

ਬੂੜਾ–ਹਕੀਮ ਜੀ, ਤੁਸਾਂ ਤਾਂ ਅਜ ਕਮਾਲ ਕਰ ਦਿਖਾਇਆ ਏ।

ਹਕੀਮ–ਬੂੜਿਆ, ਲੈ ਆਇਐਂ ਬੁਰਸ਼? (ਉਂਗਲ ਨਾਲ ਇਸ਼ਾਰਾ ਕਰਦਾ ਹੋਇਆ) ਪਹਿਲਾਂ ਇਹ ਸਭ ਮੱਕੜੀ ਦੇ ਜਾਲੇ ਲਾਹ ਦੇਹ। ਇਨ੍ਹਾਂ ਨੂੰ ਵੇਖ ਵੇਖ ਕੇ ਮੇਰਾ ਦਿਲ ਕਾਹਲਾ ਪਿਆ ਪੈਂਦਾ ਏ।

ਬੂੜਾ–ਹੱਛਾ ਹਕੀਮ ਜੀ! ਪਰ ਮੈਨੂੰ ਤਾਂ ਡਰ ਈ ਲਗਦਾ ਰਹਿੰਦੈ। ਅੱਗੇ ਇਕ ਵਾਰੀ ਮੇਰੀ ਅੱਖ ਵਿੱਚ ਜਾਲੇ ਦੀ ਤਾਰ ਪੈ ਗਈ ਸੀ। ਤਿੰਨ ਚਾਰ ਦਿਨ ਅੱਖਾਂ ਸੁਜੀਆਂ ਰਹੀਆਂ ਸਨ।

ਫੌਜਾ–ਬੂੜਿਆ, ਡਰਨਾ ਕਿਉਂ ਏ। ਲਿਆ ਉਰੇ ਕਰ ਬੁਰਸ਼, ਮੈਂ ਮੱਕੜੀ ਦਾ ਜਾਲਾ ਲਾਹੁਨਾਂ। ਤੂੰ ਵੇਖੀ ਜਾਹ, ਇਹਦੇ ਤਣੇ ਹੋਏ ਜਾਲ ਨੂੰ ਹੁਣੇ ਤਾਰ ਤਾਰ ਕਰਨਾਂ।

(ਫੌਜਾ ਬੁਰਸ਼ ਪਕੜ ਕੇ ਜਾਲੇ ਲਾਹ ਰਿਹਾ ਹੈ। ਪਰਦਾ ਡਿਗਦਾ ਹੈ)।

---